ਇਸੇ ਕਲਮ ਤੋਂ

- ਮਾਰਖੋਰੇ (ਕਹਾਣੀ-ਸੰਗ੍ਰਹਿ) 1984
- ਬਲੌਰ (ਕਹਾਣੀ-ਸੰਗ੍ਰਹਿ) 1986
- ਧੁੱਪ ਛਾਂ (ਕਹਾਣੀ-ਸੰਗ੍ਰਹਿ) 1990
- ਕਾਲੀ ਮਿੱਟੀ (ਕਹਾਣੀ-ਸੰਗ੍ਰਹਿ) 1996
- ਅੱਧੇ ਅਧੂਰੇ (ਕਹਾਣੀ-ਸੰਗ੍ਰਹਿ) 2003

# GARHI BAKHSHA SINGH

*A collection of short stories*

*By*

**LAL SINGH**
Near S.D.M. Office, Dasuya,
Distt. Hoshiarpur
Mobile : 94655-74866
Phone : 01883-285731



2009
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

# ਤਤਕਰਾ

# ਥਰਸਟੀ ਕਰੋਅ

"ਵਨਸ ਦੇਅਰ ਵਾਜ਼ ਏ ਕਰੋਅ। ਇੱਟ ਵਾਜ਼ ਥਰਸਟੀ। ਹੀ ਲਿਵਡ ਇਨ ਜੰਗਲ। ਹਿਜ਼ ਫ਼ਾਦਰ ਵਾਜ਼ ਏ ਰਿੱਚ ਮੈਨ। ਹੀ ਵਾਜ਼ ਬੋਰਨ ਇਨ...।" ਅਗਲੇ ਹੀ ਛਿਨ ਅੰਗਰੇਜ਼ੀ ਮਾਸਟਰ ਦੀਨਾ ਨਾਥ ਦੀ ਖੂੰਟੀ ਮੇਰੇ ਮੌਰਾਂ 'ਤੇ ਆ ਵੱਜੀ। ਨਾਲ ਹੀ ਜ਼ੋਰਦਾਰ ਝਿੜਕ—"ਬੱਸ, ਬੱਸ..ਖੜਾ ਰਹਿ ਤੂੰ ਵੱਡਿਆ ਤਾਨਸੈਨਾਂ!...ਤਾਨਾਂ ਤੂੰ ਹਰੋਜ਼ ਦੀਆਂ ਦਸ ਕੱਢਦਾਂ, ਸਟੋਰੀ ਤੇਤੋਂ ਇਕ ਨਈ ਯਾਦ ਹੋਈ, ਦਸਾਂ ਦਿਨਾਂ 'ਚ...।"

ਮੌਰਾਂ 'ਤੇ ਲੱਗੀ ਸੱਟ ਨੂੰ ਪਲੋਸਦਾ ਮੈਂ ਅਬੜਵਾਹੇ ਉੱਠ ਬੈਠਦਾ ਹਾਂ। ਆਸ-ਪਾਸ ਦੇਖਦਾ ਹਾਂ। ਨਾ ਅੱਠਵੀਂ ਜਮਾਤ ਦਾ ਕਮਰਾ, ਨਾ ਅੰਗਰੇਜ਼ੀ ਮਾਸਟਰ ਦੀਨਾ ਨਾਥ, ਨਾ ਉਸਦੀ ਖੂੰਟੀ। ਧੜਕਦਾ ਦਿਲ ਕਾਬੂ ਕਰਕੇ, ਮੈਂ ਐਨੇ ਵਰ੍ਹਿਆਂ ਪਿੱਛੋਂ ਇਸ ਘਟਨਾ ਦੇ ਮੁੜ ਵਾਪਰਨ ਦਾ ਪਿੱਛਾ ਕੀਤਾ ਹੈ। ਛੇਤੀ ਹੀ ਇਸਦੀ ਮੋਟੀ-ਠੁੱਲੀ ਤੰਦ ਮੇਰੇ ਹੱਥ ਆ ਗਈ ਹੈ—ਕਲ੍ਹ ਸ਼ਾਮੀਂ ਟੀ. ਵੀ. ਸਾਹਮਣੇ ਬੈਠੀ ਮੇਰੀ ਛੋਟੀ ਬੇਟੀ ਪਿੰਕੀ ਮੇਰੇ ਜਿਹਨ 'ਚ ਉੱਤਰ ਆਈ ਹੈ। ਉਹ ਥਰਸਟੀ-ਕਰੋਅ ਨੂੰ ਘੋਟਾ ਲਾ ਰਹੀ ਸੀ। ਨਿਗਾਹ ਉਸਦੀ ਸਕਰੀਨ 'ਤੇ ਗੱਡੀ ਪਈ ਸੀ। ਉਸਦੇ ਕਮਰੇ 'ਚ ਦਾਖਲ ਹੋ ਕੇ ਮੈਂ ਉਸਨੂੰ ਪੋਲਾ ਜਿਹਾ ਘੂਰਦਿਆਂ ਆਖਿਆ ਸੀ—"ਪਹਿਲਾਂ ਹੋਮਵਰਕ ਕਰ ਲੈਅ, ਫੇਏ ਟੀ. ਵੀ. ਦੇਖ ਲਈਂ।" ਉਸ ਨੇ ਮੇਰੇ ਆਖੇ ਵਲ੍ਹ ਰਤੀ ਭਰ ਵੀ ਧਿਆਨ ਨਹੀਂ ਸੀ ਦਿੱਤਾ। ਮੈਂ ਵੀ ਉਸ ਨੂੰ ਬਹੁਤਾ ਤਾੜ ਕੇ ਨਹੀਂ ਸੀ ਕਹਿ ਸਕਿਆ। ਆਪਣੀ ਧੁੰਨ 'ਚ ਖੁੱਭੀ ਦੀਆਂ ਉਸਦੀਆਂ ਅੱਖਾਂ ਸਕਰੀਨ 'ਤੇ ਪ੍ਰਦਰਸ਼ਤ ਹੁੰਦੀਆਂ ਕੱਜੀਆਂ ਅੱਧ-ਕੱਜੀਆਂ ਕੁੜੀਆਂ ਦੇ ਤੋੜ-ਮਰੋੜ ਹੁੰਦੇ ਅੰਗਾਂ-ਪੈਰਾਂ 'ਤੇ ਟਿੱਕੀਆਂ ਰਹੀਆਂ। ਨਾਲ ਦੀ ਨਾਲ ਥਰਸਟੀ ਕਰੋਅ ਦਾ ਰਟਨ ਵੀ ਜਾਰੀ ਰਿਹਾ। ਮੈਂ ਉਸਨੂੰ ਦੋਬਾਰਾ ਰੋਕਣ-ਟੋਕਣ ਦਾ ਹੌਸਲਾ ਨਹੀਂ ਸੀ ਕਰ ਸਕਿਆ। ਮੇਰੇ ਸਾਹਮਣੇ ਮੇਰੇ ਅਪਣੇ ਸਕੂਲੀ ਦਿਨਾਂ ਨੇ ਪੈਰ ਪਸਾਰ ਲਏ ਸਨ।...ਹਾਲ ਮੇਰਾ ਵੀ ਇਵੇਂ ਦਾ ਹੀ ਰਿਹਾ ਸੀ, ਪਿੰਕੀ ਵਰਗਾ। ਸੁਰਤੀ-ਬਿਰਤੀ ਮੇਰੀ ਵੀ ਇਵੇਂ ਹੀ ਵੰਡੀ-ਖਿੰਡੀ ਰਹਿੰਦੀ ਸੀ, ਕਈ ਪਾਸੇ। ਇਸ ਦਾ ਵੱਡਾ ਹਿੱਸਾ ਸੁਰਾਂ



 

ਕੱਢਣ ਨਾਲ ਜੁੜਿਆ ਰਹਿੰਦਾ, ਥੋੜ੍ਹਾ ਕੁ ਪਾਠ-ਪ੍ਰਕ੍ਰਿਆ ਵਲ੍ਹ। ਬਾਕੀ ਬਚਦਾ ਐਧਰ-ਉਧਰ ਝਾਕਣ ਵਲ੍ਹ। ਜਮਾਤ 'ਚ ਪਿਛਲੇ ਬੈਂਚ 'ਤੇ ਬੈਠੇ ਦੀਆਂ ਉਂਗਲਾਂ ਵੇਲਾ ਤਾੜਦੀਆਂ ਰਹਿੰਦੀਆਂ—'ਕਦ ਘੰਟੀ ਮੁੱਕੇ, ਕਦ ਮਾਸਟਰ ਕਲਾਸ ਤੋਂ ਬਾਹਰ ਜਾਏ, ਕਦ ਮੈਂ ਅਪਣੀ ਕਿਰਿਆ ਸ਼ੁਰੂ ਕਰਾਂ।' ਤਾਲ ਕੱਢਣ ਦੀ ਕਿਰਿਆ। ਡੈਸਕ ਦਾ ਜਾਂ ਬੈਂਚ ਦਾ ਫੱਟਾ ਵਜਾ ਕੇ। ਪੜ੍ਹਨ-ਲਿਖਣ, ਸਵਾਲ ਕੱਢਣ, ਸਾਰੇ ਦੇ ਸਾਰੇ ਵਿਸ਼ਿਆਂ ਦੀਆਂ ਐਮ. ਬੀ. ਡੀਆਂ ਤੇ ਹੱਲ ਹੋਏ, ਕੁਲ-ਵਟਾ-ਕੁਲ ਪ੍ਰਸ਼ਨਾਂ 'ਚੋਂ ਘਰ ਦੇ ਕੰਮ ਲਈ ਦੱਸੇ ਦੋ-ਚਾਰ ਸਵਾਲਾਂ ਦੇ ਉਂਤਰਾਂ ਦਾ ਉੱਤਰ-ਕਾਪੀਆਂ 'ਤੇ ਉਤਾਰਾ ਕਰਨ ਦੀ ਵੀ ਮੈਂ ਕਦੀ ਬਹੁਤੀ ਚਿੰਤਾ ਨਹੀਂ ਸੀ ਕੀਤੀ। ਜੇ ਕਿਧਰੇ ਜੀਅ ਕੀਤਾ ਤਾਂ ਚਾਰ ਅੱਖਰ ਝਰੀਟ ਲਏ, ਨਹੀਂ ਤਾਂ ਖ਼ੈਰ ਸੱਲਾ!

ਉਸ ਵਾਰ... ਉਸ ਦਿਨ ਐਉਂ ਨਹੀਂ ਸੀ ਹੋਈ। ਵੱਡੇ ਦਿਨਾਂ ਦੀਆਂ ਛੁੱਟੀਆਂ ਲਈ ਮਿਲਿਆ ਅੰਗਰੇਜ਼ੀ ਦਾ ਕੰਮ ਮੈਂ ਅਪਣੀ ਵੱਲੋਂ ਮਨ-ਚਿੱਤ ਲਾ ਕੇ ਲਿਖ ਵੀ ਲਿਆ ਸੀ ਤੇ ਚੇਤੇ ਵੀ ਕਰ ਲਿਆ ਸੀ। ਨਵੇਂ ਸਾਲ ਦਾ ਦੂਜਾ ਦਿਨ ਸੀ ਜਾਂ ਤੀਜਾ। ਅੰਗਰੇਜ਼ੀ ਮਾਸਟਰ ਨੇ ਜਮਾਤ 'ਚ ਆਉਂਦਿਆਂ ਸਾਰ ਸਾਡਾ ਜਾਣਿਆਂ-ਪਛਾਣਿਆਂ ਹੋਕਰਾ ਮਾਰਿਆ—"ਕਿਉਂ ਬਈ ਛੁੱਟੀਆਂ ਦਾ ਕੰਮ ਲੇਇੱਖ ਲਿਆਏ ਸਾਰੇ...?" ਅੱਗੋਂ ਪੂਰੀ ਦੀ ਪੂਰੀ ਜਮਾਤ ਨੇ ਪੂਰੀ ਤਰ੍ਹਾਂ ਸੁਰ-ਬੱਧ ਹੋ ਕੇ ਉੱਤਰ ਦਿੱਤਾ ਸੀ—"ਲਿਖ ਲਿਆਏ ਜੀਈ...।" ਇਨ੍ਹਾਂ ਵਿੱਚ ਉਹ ਵੀ ਸ਼ਾਮਿਲ ਸਨ, ਜਿਨ੍ਹਾਂ ਨੇ ਅੱਖਰ ਤੱਕ ਨਹੀਂ ਸੀ ਝਰੀਟਿਆ। ਸੱਭਨਾਂ ਦੀ ਇੱਕ-ਸਾਰ ਹੇਕ ਤੋਂ ਉਤਸ਼ਾਹਤ ਹੋਏ ਮਾਸਟਰ ਜੀ ਹੋਰ ਅੱਗੇ ਤੁਰੇ ਸਨ—"ਸਟੋਰੀਆਂ, ਐਸੇਏ-ਲੈਟਰ ਚੇਤੇ ਕਰ ਲਿਆਂਦੇ ਜਿੰਨੇ ਦੱਸੇ ਸੀਈ...?" ਜਮਾਤ ਨੇ ਪਹਿਲੀ ਨਾਲੋਂ ਵੀ ਉੱਚੀ-ਤਿੱਖੀ ਆਵਾਜ਼ 'ਚ ਤਰ੍ਹਾ-ਮਿਸਰਾ ਜੋੜਿਆ ਸੀ—"ਕਰ ਲਿਆਏ ਜੀਈ।"

ਇਸ ਦੋ-ਪਾਸੀ ਪ੍ਰਕਿਰਿਆ 'ਚ ਮੇਰੀ ਆਵਾਜ਼ ਸੱਭ ਤੋਂ ਤਿੱਖੀ ਉੱਭਰੀ ਸੀ।

"ਚੱਲ ਉਠ...ਪਹਿਲਾਂ ਤੂੰ ਉੱਠ, ਤਾਨਸੈਨਾਂ! ਤੂੰ...ਤੂੰ ਐਂ ਕਰ, ਸਟੋਰੀ ਸੁਣਾ ਖਰਸਟੀ ਕਰੋਅ ਆਲੀ...।' ਅੰਗਰੇਜ਼ੀ ਮਾਸਟਰ ਬਹੁਤੀ ਵਾਰ ਮੈਨੂੰ ਇਸੇ ਨਾਂ ਨਾਲ ਬੁਲਾਉਂਦਾ।

ਅਪਣੀ ਵੱਲੋਂ ਤਿਆਰ-ਬਰ-ਤਿਆਰ, ਮੈਂ ਉਸ ਦਿਨ ਜਿਵੇਂ ਛੜੱਪਾ ਮਾਰ ਕੇ ਉੱਠਿਆ ਸਾਂ। ਥਰਸਟੀ ਕਰੋਅ ਨੂੰ ਲਾਇਆ ਰੱਟਾ ਫ਼ਟਾ-ਫ਼ੱਟ ਉੱਗਲਣ ਲੱਗ ਪਿਆ ਸੀ, ਪਰ ਦੋ-ਤਿੰਨ ਵਾਕਾਂ ਪਿੱਛੋਂ ਚਾਚਾ ਨਹਿਰੂ ਦੇ ਪ੍ਰਸਤਾਵ ਦਾ ਮਸੌਦਾ ਪਤਾ ਨਹੀਂ ਕਿਵੇਂ ਸਟੋਰੀ ਦੀ ਅਬਾਰਤ ਵਿੱਚ ਆ ਫਸਿਆ। ਅਗਲੇ ਹੀ ਪਲ ਅੰਗਰੇਜ਼ੀ ਮਾਸਟਰ ਦੀਨਾ ਨਾਥ ਦੀ ਖੂੰਟੀ ਠਾਹ ਕਰਦੀ ਮੇਰੇ ਮੌਰਾਂ 'ਤੇ ਆ ਵੱਜੀ ਸੀ। ਨਾਲ ਹੀ ਜ਼ੋਰਦਾਰ ਝਿੜਕ—"ਬੱਸ, ਬੱਸ ਖੜ੍ਹਾ ਰੈਹ ਤੂੰ ਵੱਡਿਆ ਤਾਨਸੈਨਾਂ! ਤਾਨਾਂ ਤੂੰ ਹਰੋਜ਼ ਦੀਆਂ ਦਸ ਕੱਢਦਾਂ, ਸਟੋਰੀ ਤੇਤੋਂ ਦਸਾਂ ਦਿਨਾਂ 'ਚ ਇਕ ਨਈਂ ਯਾਦ ਹੋਈ।"



 

ਮੋਰਾਂ ਤੱਕ ਜਾ ਪੁੱਜੇ ਹੱਥ ਨੂੰ ਮੁੜ ਥਾਂ ਸਿਰ ਕਰਦਾ, ਮੈਂ ਸੁਪਨੇ ਦੀ ਜੱਦ 'ਚੋਂ ਬਾਹਰ ਆਉਂਦਾ ਹਾਂ। ਅਪਣਾ ਆਪ ਸੰਭਾਲਦਾ ਹਾਂ। ਪਰ ਅਗਲੇ ਹੀ ਛਿਨ, ਇਸ ਦੀ ਪਰਛਾਈ ਮੈਨੂੰ ਕਿੰਨੇ ਸਾਰੇ ਵਰ੍ਹੇ ਪਿਛਾਂਹ ਵਲ ਨੂੰ ਮੋੜ ਕੇ, ਮੈਨੂੰ ਬਾਲਪਨ ਦੇ ਅਤੀਤ ਨਾਲ ਜੋੜ ਦਿੰਦੀ ਹੈ।

ਫਿੱਟ ਫਾਊਂਡ ਏ ਜੱਗ ਇਨ ਦਾ ਗਾਰਡਨ...

ਮੇਰਾ ਬਾਪ ਅੰਬਾਂ ਦਾ ਬਾਗ਼ 'ਮੁੱਲ' ਲਿਆ ਕਰਦਾ ਸੀ। ਸਾਉਣ-ਭਾਦੋਂ ਦੇ ਦਿਨੀਂ ਅਸੀਂ ਬਾਹਰ ਹੀ ਰਹਿੰਦੇ ਸਾਂ, ਬਾਗ਼ਾਂ 'ਚ। ਹੋਰ ਵੀ ਕਈ ਜਣੇ ਹੁੰਦੇ ਸਨ ਵਿਹੜੇ ਦੇ। ਭਾਗੂ ਚਾਚਾ, ਤਾਇਆ ਨਾਮਾਂ, ਮੀਕਾ, ਝਾਪੀ, ਤਾਰਾ ਅੜਰੀ ਦਾ, ਡਾਰੂ ਲੱਛੋ ਦਾ। ਸੱਭ ਦੀ ਅਪਣੀ ਅਪਣੀ ਕੁੱਲੀ ਹੁੰਦੀ, ਅਪਣਾ ਅਪਣਾ ਬਾਗ਼। ਕਿਸੇ ਪਾਸ ਦਸ ਬੂਟੇ, ਕਿਸੇ ਕੋਲ ਬਾਰਾਂ ਪੰਦਰਾਂ। ਸੱਭ ਦਾ ਟੱਬਰ-ਟੀਰ, ਪਸ਼ੂ-ਡੰਗਰ ਬਾਹਰ। ਪਿੰਡ ਵਾਲੇ ਕੱਚੇ-ਪੱਕੇ ਛੱਤੜੇ ਇਨ੍ਹੀਂ ਦਿਨੀਂ ਮੀਂਹ-ਪਾਣੀ ਹਵਾਲੇ। ਕਿਸੇ ਨੂੰ ਫ਼ੁਰਸਤ ਹੁੰਦੀ ਤਾਂ ਗੇੜਾ ਮਾਰ ਆਉਂਦਾ ਪਿੰਡ, ਨਹੀਂ ਤਾਂ ਨਹੀਂ। ਸਾਰੇ ਜਣੇ ਦਿਨ ਵੇਲੇ ਕੱਚੇ-ਪੱਕੇ ਅੰਬ ਲੈ ਕੇ ਫੇਰੀ 'ਤੇ ਨਿਕਲ ਜਾਂਦੇ। ਬਾਪੂ ਇਕ ਲੱਤੋਂ ਲੰਙਾਂ ਹੋਣ ਕਰਕੇ ਦੂਰ ਪਾਰ ਨਹੀਂ ਸੀ ਜਾ ਸਕਦਾ। ਉਹ ਥੋੜ੍ਹਾ ਕੁ ਹਟਵੇਂ ਵੱਡੇ ਰਾਹ ਕੰਢੇ ਬੋਰੀਆਂ ਵਿਛਾ ਕੇ 'ਹੱਟੀ' ਸਜਾ ਲੈਂਦਾ। ਇਕ ਟੋਕਰੀ 'ਚ ਅਚਾਰੀ ਅੰਬ, ਦੂਜੀ 'ਚ ਸੰਧੂਰੀ, ਤੀਜੀ 'ਚ ਛਾਂਟ, ਚੌਥੀ 'ਚ ਦੜਾ। ਉਹ ਕਰੀਬ-ਕਰੀਬ ਸਾਰਾ ਦਿਨ ਹੱਟੀ 'ਤੇ ਬੈਠਦਾ। ਬੀਬੀ ਰੋਟੀ-ਪਾਣੀ ਦਾ ਆਹਰ-ਪਾਹਰ ਵੀ ਕਰਦੀ, ਮੈਂਹ-ਗਾਂ ਲਈ ਘਾਅ-ਪੱਠਾ ਵੀ ਲਿਆਉਂਦੀ। ਅਸੀਂ ਤਿਨੋਂ ਭੈਣ-ਭਰਾ ਅੰਬਾਂ ਦੀ ਰਾਖੀ ਕਰਦੇ। ਹੋਕਰੇ ਮਾਰਦੇ, ਗੋਪੀਏ ਚਲਾਉਂਦੇ, ਪੀਪਾ ਖੜਕਾਉਂਦੇ ਵਾਰੀ ਸਿਰ। ਮੇਰੀ ਵਾਰੀ ਲੱਗਦੀ ਤਾਂ ਮੈਨੂੰ ਪੀਪੇ 'ਚ ਵੱਜਣ ਵਾਲੀ ਸੋਟੀ ਕਿਸੇ ਤਰਤੀਬ ਸਿਰ ਵੱਜਦੀ ਜਾਪਦੀ। ਇਸ ਤਰਤੀਬ ਅੰਦਰ ਕੋਈ ਸੁਰ ਸ਼ਾਮਿਲ ਸੀ, ਇਸ ਦੀ ਸਮਝ ਮੈਨੂੰ ਨਾਲ ਦੇ ਪਿੰਡ ਵੱਡੇ ਸਕੂਲੇ ਛੇਵੀਂ 'ਚ ਦਾਖਲ ਹੋਣ ਪਿਛੋਂ ਲੱਗੀ। ਸਵੇਰੇ ਪ੍ਰਾਰਥਨਾ ਥੜ੍ਹੇ 'ਤੇ ਵੱਜਦਾ ਵੱਡਾ ਢੋਲ ਮੈਨੂੰ ਅੰਬਾਂ ਦਿਨੀਂ ਵਜਾਏ ਪੀਪੇ ਦੇ ਤਾਲ ਨਾਲ ਰਲਦਾ-ਮਿਲਦਾ ਲੱਗਦਾ। ਅਗਲੇ ਵਰ੍ਹੇ ਮੇਰਾ ਇਹ ਪੀਪਾ-ਤਾਲ ਸਕੂਲੇ, ਥੜ੍ਹੇ 'ਤੇ ਵੱਜਦੇ ਢੋਲ ਦੀ ਡਗਾ-ਗਿਣਤੀ ਨਾਲ ਸਹਿ-ਸੁਭਾ ਹੀ ਇਕ-ਸੁਰ ਹੋ ਗਿਆ—ਤਿੰਨ ਵਾਰ ਤਿੰਨ-ਤਿੰਨ ਡਗੇ, ਚੌਥੀ ਵਾਰ ਸੱਤ, ਪੰਜਵੀਂ ਵਾਰ ਚੌਦਾਂ। ਪੰਜ ਵਾਰ ਚੌਦਾਂ-ਚੌਦਾਂ ਮਾਰ ਕੇ ਮੁੜਦੀ ਵਲ ਨੂੰ ਸੱਤ, ਫਿਰ ਤਿੰਨ ਵਾਰ ਤਿੰਨ-ਤਿੰਨ। ਇਹ ਇਕ ਗੇੜ ਹੁੰਦਾ। ਦੂਜੇ ਗੇੜ ਦੀ ਫਿਰ ਉਹੀ ਗਿਣਤੀ।

ਬਾਗ਼ ਦੀ ਰਾਖੀ ਕਰਦੇ ਦੀ ਇਹ ਡਗਾ-ਤਰਤੀਬ ਹੋਰ ਵੀ ਸੁਰ-ਬੱਧ ਹੁੰਦੀ ਗਈ ਸੀ, ਅਪਣੀ ਧੁੰਨ 'ਚ ਮਸਤ ਹੋਇਆ ਮੈਂ ਹੋਕਰਾ ਮਾਰਨਾ ਵੀ ਭੁੱਲ ਜਾਂਦਾ। ਕੱਚੇ-ਪੱਕੇ ਅੰਬਾਂ ਨੂੰ ਟੁੱਕਦੇ ਸੁੱਟਦੇ ਜਨੌਰ-ਤੋਤੇ, ਅਪਣੇ ਕੰਮ 'ਚ ਰੁੱਝੇ ਰਹਿੰਦੇ। ਬਾਪੂ ਨੂੰ ਮੇਰੇ ਛਿੱਤਰ-ਪੌਲਾ ਫੇਰਨ ਲਈ ਇਕ ਹੋਰ ਮੱਦ ਲੱਭ ਗਈ। ਉਸ ਨੇ ਕਿਸੇ ਵੀ ਹੱਥ ਲੱਗੀ



 

ਸੋਟੀ-ਪਰੈਣੀ ਨਾਲ ਮੇਰੇ ਮੌਰ-ਕੁੱਲ੍ਹੇ ਕਈ ਵਾਰ ਸੇਕੇ ਸਨ। ਕਈ ਵਾਰ ਤਾਂ ਉਸਦਾ ਗੰਦਾ-ਮੰਦਾ ਗਾਲ੍ਹੀ-ਗਲੌਚ ਮੇਰੀ ਪੀਪਾ-ਸੁਰ ਤੋਂ ਵੀ ਉੱਚੀ ਸੁਰ 'ਚ ਗੜ੍ਹਕਿਆ ਸੀ। ਮੈਨੂੰ ਸਮਝ ਨਹੀਂ ਸੀ ਲੱਗਦੀ ਕਿ ਬਾਪੂ ਮੇਰੀ ਝਾੜ-ਝੰਬ, ਕੁੱਟ-ਮਾਰ ਟੁੱਕ ਹੋਏ, ਨੁਕਸਾਨੇ ਗਏ ਅੰਬਾਂ ਕਾਰਨ ਕਰਦਾ ਸੀ ਜਾਂ ਛੁੱਟੀਆਂ ਤੋਂ ਅੱਗੋਂ-ਪਿੱਛੋਂ ਸਕੂਲ ਜਾਣ ਵੇਲੇ ਮੇਰੀ ਪੰਜੀ-ਦਸੀ ਮੰਗਣ ਦੀ ਹਰ-ਰੋਜ਼ ਦੀ ਆਦਤ ਨੂੰ ਸੁਧਾਰਨ ਦਾ ਹੀਲਾ-ਵਸੀਲਾ ਕਰਨ ਲਈ।

ਦੀ ਵਾਟਰ ਵਾਜ਼ ਵੈਰੀ ਲੌਅ ਇੰਨ ਦੀ ਜੱਗ...

ਦਸੀ ਪੰਜੀ ਮੰਗਣ ਦੀ ਇੱਲਤ ਮੈਨੂੰ ਉਸੇ ਵਰ੍ਹੇ ਲੱਗੀ ਸੀ, ਸੱਤਵੀਂ ਜਮਾਤੇ ਚੜ੍ਹਦਿਆਂ ਹਕੀਮਾਂ ਦੇ ਨੰਦੂ ਨਾਲ ਰਲ੍ਹ ਕੇ। ਪਿਛਲੇ ਬੈਂਚ 'ਤੇ ਬੈਠਦਾ ਦੁਆਰਕੇ ਹਕੀਮ ਦਾ ਮੁੰਡਾ ਨੰਦੂ, ਅੱਧੀ ਛੁੱਟੀ ਹੁੰਦਿਆਂ ਸਾਰ ਛਾਬੜੀ ਵਾਲੇ ਤੀਰਥੇ ਕੋਲ ਅੱਪੜ ਜਾਂਦਾ, ਦੁੜੰਗੇ ਮਾਰਦਾ। ਘੜੀ ਕੁ ਪਿੱਛੋਂ ਮੁੜੇ ਆਉਂਦੇ ਦੇ ਉਸਦੇ ਹੱਥ 'ਚ ਕਦੀ ਗੁੜ ਦਾ ਮਰੂੰਡਾ ਹੁੰਦਾ, ਕਦੀ ਮਖਾਣੇ। ਕਦੀ ਉਸ ਦੀ ਮੁੱਠ 'ਚ ਸੀਲ੍ਹ ਦੇ ਲੱਡੂ ਹੁੰਦੇ, ਕਦੀ ਸੀਰਨੀ। ਉਸ ਨੂੰ ਹਪੜ-ਹਪੜ ਮੂੰਹ ਮਾਰਦੇ ਨੂੰ ਦੇਖਕੇ ਮੈਂ ਅਕਾਰਨ ਹੀ ਪਚਾਕੇ ਮਾਰਨ ਲੱਗਦਾ। ਮੇਰੀ ਜੀਭ ਮੇਰੇ ਮੂੰਹ ਅੰਦਰ ਅੱਗੇ-ਪਿੱਛੇ ਅੱਗੇ-ਪਿੱਛੇ ਘੁੰਮਣ ਲੱਗਦੀ। ਮੈਨੂੰ ਅਪਣੀ ਵਲ੍ਹ ਲਗਾਤਾਰ ਝਾਕਦਾ ਦੇਖ ਕੇ ਉਸਦੀਆਂ ਵਾਰ-ਵਾਰ ਝੱਪਕ ਹੁੰਦੀਆਂ ਅੱਖਾਂ, ਮੇਰੇ ਤੋਂ ਪੁੱਛਦੀਆਂ ਰਹਿੰਦੀਆਂ—"ਤੇਰੇ ਘਰ ਦੇ ਤੈਨੂੰ ਦਸੀ-ਪੰਜੀ ਵੀ ਨਈਂ ਦਿੰਦੇ ਖ਼ਰਚਣ ਨੂੰ...?" ਵਿਚ-ਵਾਰ ਮੇਰੇ 'ਤੇ ਤਰਸ ਜਿਹਾ ਖਾ ਕੇ ਉਹ ਗੁੜ ਦੇ ਮਰੂੰਡੇ ਦੀ ਚੱਪਰ ਦਾ ਕੰਢਾ ਭੋਰ ਕੇ, ਜਾਂ ਸੀਲ੍ਹ ਦੀ ਪਿੰਨੀ ਦੰਦਾਂ ਨਾਲ ਟੁੱਕ ਕੇ ਮੈਨੂੰ 'ਖਾਣ' ਨੂੰ ਦੇ ਵੀ ਦਿਆ ਕਰਦਾ। ਪਰ ਚਿੱਟੀ ਸੀਰਨੀ ਜਾਂ ਖੰਡ ਦੇ ਮਖਾਣੇ ਮੈਨੂੰ ਅਪਣੇ ਆਪ ਕਦੀ ਨਹੀਂ ਸੀ ਦਿੱਤੇ। ਸਾਡੇ ਘਰ ਕਦੀ-ਕਦਾਈਂ ਬਣਦੀ, ਪਰ ਬਾਹਰ ਅੰਦਰ ਕਰੀਬ ਕਰੀਬ ਹਰ ਰੋਜ਼ ਰਿੱਝਦੀ ਗੁੜ ਦੀ ਚਾਹ ਤਾਂ ਮੈਂ ਬਹੁਤ ਵਾਰ ਪੀਤੀ ਸੀ, ਚੀਨੀ ਪਾ ਕੇ ਬਣਾਈ ਚਿੱਟੀ ਚਾਹ ਕਦੇ ਨਹੀਂ ਸੀ ਪੀਤੀ। ਹਾਂ, ਛੇਵੀਂ 'ਚ ਪੜ੍ਹਦਿਆਂ ਅੰਬਾਂ ਦਿਨੀਂ ਕਈ ਦਿਨ ਲਗਾਤਾਰ ਚੜ੍ਹਦੇ ਰਹੇ ਤਾਪ ਦੀ ਭੁਖ ਮੱਠੀ ਕਰਨ ਲਈ ਖੰਡ ਦਾ ਸ਼ਰਬਤ ਇਕ ਵਾਰ ਜ਼ਰੂਰ ਮਿਲਿਆ ਸੀ ਪੀਣ ਨੂੰ। ਉਸ ਦਿਨ ਦੁਆਰਕੇ ਹਕੀਮ ਤੋਂ ਪਿੱਤਲ ਦੀ ਕੌਲੀ 'ਚ ਚੁਅਰਕਾ ਪੁਆ ਕੇ ਲਿਆਏ ਬਾਪੂ ਨੇ ਦੂਜੇ ਹੱਥ 'ਚ ਸਾਂਭ ਕੇ ਲਿਆਂਦੀ ਕਾਗਜ਼ ਦੀ ਪੁੜੀ, ਕੁੱਲੀ 'ਚ ਵਿਛੀ ਬੋਰੀ 'ਤੇ ਮੇਰੇ ਨਿਢਾਲ ਪਏ ਦੇ ਲਾਗੇ ਬੈਠੀ ਬੀਬੀ ਨੂੰ ਫੜਾਉਂਦਿਆਂ ਕਿਹਾ ਸੀ—"ਹਕੀਮ ਆਂਹਦਾ ਸੀ, ਦੁਆ ਕੌੜੀ-ਫੋਕਲੀ ਬਹੁਤੀ ਆ। ਆਹ ਖੰਡ ਦਾ ਚਮਚਾ ਕੁ ਘੋਲ੍ਹ ਕੇ ਪਲਾ ਦਈਂ ਪਿਛੋਂ, ਮੂੰਹ ਸੁਆਦ ਹੋ ਜਊ।"

ਉਸ ਦਿਨ ਪੀਤੇ ਚੀਨੀ ਦੇ ਸ਼ਰਬਤ ਦੀ ਮਿਠਾਸ ਮੈਨੂੰ ਕਈ ਚਿਰ ਚੇਤੇ ਰਹਿ ਕੇ ਫਿਰ ਜਿਵੇਂ ਭੁੱਲ-ਭਲਾ ਹੀ ਗਈ ਸੀ। ਸੱਤਵੀਂ 'ਚੋਂ ਫੇਲ੍ਹ ਨੰਦੂ ਨੇ ਪਿਛਲੇ ਬੈਂਚ 'ਤੇ ਮੇਰੇ ਨਾਲ ਢੁੱਕ ਕੇ ਬੈਠਦੇ ਨੇ ਇਕ ਦਿਨ ਫਿਰ ਚੇਤੇ ਕਰਵਾ ਦਿੱਤੀ।...ਭਰ ਗਰਮੀਆਂ



 

ਦੀ ਇਕ ਢੱਲਦੀ ਦੁਪਹਿਰ ਛੁੱਟੀ ਵੇਲੇ ਨੰਦੂ ਮੈਨੂੰ ਅਪਣੇ ਨਾਲ ਹੀ ਲੈ ਗਿਆ, ਅਪਣੀ ਹੱਟੀ 'ਤੇ। ਉਸਦਾ ਪਿਓ ਹੈ ਨਹੀਂ ਸੀ ਉਥੇ। ਗਿਆ ਹੋਇਆ ਸੀ ਕਿਧਰੇ ਦੂਰ-ਨੇੜੇ। ਨੰਦੂ ਦਾ ਜਾਣੋਂ ਹੋਰ ਦਾਅ ਲੱਗ ਗਿਆ। ਉਸ ਨੇ ਪਿਓ ਦੀ ਸੰਦੂਕੜੀ 'ਚੋਂ ਚੁਆਨੀ ਕੱਢੀ ਘਸਮੈਲੀ ਜਿਹੀ। ਮੈਨੂੰ ਕਿਹਾ—"ਜਾਅ ਜਾਗਰ ਦੀ ਹੱਟੀਓਂ ਖੰਡ ਲਿਆ ਸ਼ਰਬਤ ਪੀਏ।" ਮੈਨੂੰ ਸ਼ਰਬਤ ਦਾ ਨਾਂ ਸੁਣ ਕੇ ਚਾਅ ਚੜ੍ਹ ਗਿਆ। ਅਪਣਾ ਬਸਤਾ ਉਥੇ ਹੀ ਛੱਡ ਕੇ ਮੈਂ ਦੁੜਕੀ ਪਿਆ, ਜਾਗਰ ਦੀ ਹੱਟੀ ਜਾ ਪੁੱਜਾ ਸੀ, ਪਿੰਡ ਦੇ ਅੱਧ-ਵਿਚਕਾਰ। ਗਲੀਓ-ਗਲੀ ਹੁੰਦਾ, ਮੈਂ ਉਨ੍ਹੀਂ ਪੈਰੀਂ ਵਾਪਸ ਮੁੜ ਆਇਆ ਸੀ, ਛੋਟੇ ਜਿਹੇ ਲਿਫ਼ਾਫ਼ੇ 'ਚ ਲੱਪ ਭਰ ਚੀਨੀ ਸਾਂਭੀ। ਮੇਰੇ ਆਉਂਦੇ ਨੂੰ ਨੰਦੂ, ਪਿੱਤਲ ਦਾ ਵੱਡਾ ਕੰਗਣੀ ਵਾਲਾ ਗਿਲਾਸ ਪਾਣੀ ਦਾ ਭਰੀ ਬੈਠਾ ਸੀ, ਬੋਰੀ ਲਿੱਪਟੇ ਘੜੇ 'ਚੋਂ। ਉਸ ਨੇ ਝਬੂਟੀ ਜਿਹੀ ਮਾਰ ਕੇ ਮੇਰੇ ਤੋਂ ਫੜਿਆ ਲਿਫ਼ਾਫ਼ਾ ਇਕ ਦਮ ਗਲਾਸ 'ਚ ਉਲੱਟ ਦਿੱਤਾ ਸੀ। ਅਰਕ ਕੱਢਣ ਵਾਲੀ ਤਾਂਬੇ ਦੀ ਪਤਲੀ ਜਿਹੀ ਨਾਲੀ ਪਾਣੀ 'ਚ ਘੁਮਾਉਂਦੇ ਨੇ ਉਸ ਨੇ ਮੇਰੀ ਵਲ੍ਹ ਦੇਖਿਆ ਵੀ ਸੀ ਚਲਾਵਾਂ ਜਿਹਾ। ਫਿਰ ਝੱਟ ਹੀ ਦੋਨਾਂ ਹੱਥਾਂ ਨਾਲ ਫੜੇ ਗਲਾਸ ਨੂੰ ਡੀਕ ਲਾ ਕੇ ਪੀਂਦਿਆਂ, ਉਸ ਨੇ ਮੇਰੀ ਵਲ੍ਹ ਇਕ ਵਾਰ ਵੀ ਨਿਗਾਹ ਨਹੀਂ ਸੀ ਘੁਮਾਈ। ਮੇਰੀ ਆਸ-ਉਮੀਦ ਦੇ ਉਲਟ ਮੇਰੇ ਲਈ ਉਸ ਨੇ ਦੋ ਘੁੱਟ ਵੀ ਨਹੀਂ ਸੀ ਬਚਾਏ। ਚਿੱਟਾ ਸ਼ਰਬਤ ਪੀਣ ਦੇ ਚਾਅ ਨਾਲ ਮੂੰਹ ਅੰਦਰ ਗੇੜੇ ਕੱਢਦੀ ਰਹੀ ਮੇਰੀ ਜੀਭ, ਖ਼ਾਲੀ ਹੋਏ ਗਲਾਸ ਵਲ੍ਹ ਦੇਖ ਕੇ ਜਿਵੇਂ ਸੁੱਸਰੀ ਵਾਂਗ ਸੌਂ ਗਈ ਸੀ। ਨਿਮੋਝਾਣ ਹੋਇਆ ਮੈਂ ਬਸਤਾ ਚੁੱਕ ਅਪਣੇ ਘਰ ਵਲ੍ਹ ਨੂੰ ਨਿਕਲ ਤੁਰਿਆ ਸੀ, ਪੈਰ ਘਸੀਟਦਾ। ਲਾਚਾਰ ਜਿਹਾ ਹੋਇਆ ਮੈਂ ਸ਼ਰਬਤ ਨਾ ਮਿਲਣ ਕਾਰਨ ਅੰਦਰੋਂ-ਬਾਹਰੋਂ ਹਾਰਿਆ-ਹੰਭਿਆ ਮਹਿਸੂਸ ਕਰਦਾ ਰਿਹਾ ਸੀ। ਇਵੇਂ ਦੀ ਹੇਠੀ ਮੇਰੀ ਖ਼ਾਲੀ-ਖ਼ਾਲੀ ਰਹਿੰਦੀ ਜੇਬ ਕਾਰਨ ਹੋਈ ਸੀ ਜਾਂ ਪੱਕੇ ਮਿੱਠੇ ਲਈ ਵਧੀ ਲਾਲਸਾ ਕਾਰਨ, ਉਸ ਦਿਨ ਮੈਨੂੰ ਇਸ ਦੀ ਸਮਝ ਨਹੀਂ ਸੀ ਲੱਗੀ।

ਉਸ ਦਿਨ ਘਰ ਵਲ੍ਹ ਨੂੰ ਤੁਰੇ ਜਾਂਦੇ ਦੇ ਇਕ-ਅੱਧ ਵਾਰ ਮੇਰੇ ਚਿੱਤ 'ਚ ਆਈ ਵੀ ਕਿ ਅੱਧਾ ਕੁ ਸ਼ਰਬਤ ਰਹਿੰਦੇ 'ਤੇ ਮੈਂ ਨੰਦੂ ਹੱਥੋਂ ਗਲਾਸ ਫੜਿਆ ਕਿਉਂ ਨਾ। ਅੱਧੀ ਛੁੱਟੀ ਵੇਲੇ ਵੀ ਤਾਂ ਟੋਟਾ ਕੁ ਸੀਲ੍ਹ ਦੀ ਪਿੰਨੀ, ਖੰਡ ਦੇ ਮਖ਼ਾਣੇ ਜਾਂ ਦੋ ਕੁ ਦਾਣੇ ਚਿੱਟੀ ਸੀਰਨੀ ਉਸ ਹੱਥੋਂ ਖੋਹਣ ਵਾਂਗ ਮੰਗ ਹੀ ਲਿਆ ਕਰਦਾ ਸੀ। ਨਾਂਹ-ਨੁੱਕਰ ਕਰਦਾ-ਕਰਦਾ ਵੀ ਉਹ ਅੜੀ ਛੱਡ ਕੇ ਮੇਰੀ ਮੰਗ ਪੂਰਤੀ ਕਰ ਦਿੰਦਾ। ਉਸ ਨੂੰ ਡਰ ਹੁੰਦਾ ਕਿ ਸਾਡੇ ਵਿਚਕਾਰ ਬਣਿਆ ਚੁੱਪ ਦਾ ਅਹਿਦਨਾਮਾਂ ਕਿਧਰੇ ਟੁੱਟ ਨਾ ਜਾਏ। ਲਿੱਖਣ-ਪੜ੍ਹਨ ਪੱਖੋਂ ਉਹ ਮੇਰੇ ਤੋਂ ਵੀ ਦੋ ਰੱਤੀਆਂ ਹੇਠਾਂ ਸੀ। ਉਸ ਨੂੰ ਮੇਰੇ ਤੋਂ ਵੀ ਵੱਧ ਮਾਰ ਪੈਂਦੀ। ਮੇਰੇ ਨਾਲ ਤਾਂ ਥੋੜ੍ਹੀ ਬਹੁਤ ਲਿਹਾਜ਼ਦਾਰੀ ਹੋ ਵੀ ਜਾਂਦੀ, ਪ੍ਰਾਰਥਨਾ ਵੇਲੇ ਨੌਵੀਂ ਦੇ ਸੁਰਜੀਤ ਨੂੰ ਵੱਡਾ ਢੋਲ ਬਜਾਉਣ ਦੀ ਵਾਰੀ ਦਵਾਉਣ ਕਰਕੇ। ਨੰਦੂ 'ਤੇ ਕੋਈ ਵੀ ਅਧਿਆਪਕ ਤਰਸ ਨਹੀਂ ਸੀ ਕਰਦਾ। ਮੇਰੇ ਜੇ ਦੋ ਵੱਜਦੀਆਂ ਤਾਂ ਉਸਦੇ

ਚਾਰ। ਇਹ ਭਾਣਾ ਦੂਜੇ ਚੌਥੇ ਵਰਤਿਆ ਹੀ ਰਹਿੰਦਾ। ਤਾਂ ਵੀ ਅਸੀਂ ਇਕ ਦੂਜੇ ਨੂੰ ਪਈ ਕੁੱਟ-ਮਾਰ, ਇਕ ਦੂਜੇ ਦੇ ਘਰ ਨਹੀਂ ਸੀ ਦੱਸਦੇ। ਸਗੋਂ ਹੋਰਨਾਂ ਦਿਨਾਂ ਨਾਲੋਂ ਵੀ ਵੱਧ ਗੁੱਟਕਦੇ। ਨੱਚਦੇ-ਟੱਪਦੇ। ਉਸ ਦਿਨ ਤਾਂ ਸਾਡੀ ਸੋਟੀ-ਸੇਵਾ ਦੋ ਵਾਰੀ ਹੋਈ ਸੀ ਦੋਨਾਂ ਦੀ। ਇਕ ਵਾਰ ਹਿਸਾਬ ਦੀ ਘੰਟੀ, ਦੂਜੀ ਵਾਰ ਅੰਗਰੇਜ਼ੀ ਪੜ੍ਹਦਿਆਂ। ਤਾਂ ਵੀ ਮੇਰੇ ਤੋਂ ਨਾ ਨੱਚ-ਟੱਪ ਹੋਇਆ, ਨਾ ਗੁੱਟਇਆ ਗਿਆ ਸੀ ਨੰਦੂ ਵਾਂਗ। ਤਰਕਾਲਾਂ ਤੱਕ ਮੈਂ ਸੁੰਨ-ਵੱਟਾ ਹੋਇਆ ਰਿਹਾ ਸੀ, ਬੁਝਿਆ-ਬੁਝਿਆ। ਲੋਢੇ ਵੇਲੇ ਤੋਤੇ-ਕਾਂ ਉਡਾਉਂਦੇ ਦੀ ਵੀ ਮੇਰੀ ਸੁਰਤੀ ਖੰਡ ਦੇ ਸ਼ਰਬਤ ਨੇ ਹੀ ਮੱਲੀ ਰੱਖੀ। ਨਾ ਮੇਰੇ ਤੋਂ ਠੀਕ ਤਰ੍ਹਾਂ ਪੀਪਾ ਬਜਾਇਆ ਗਿਆ, ਨਾ ਗੋਪੀਆ ਚਲਾਇਆ ਗਿਆ।

ਸੂਰਜ ਡੁੱਬਦੇ ਕਰਦੇ ਨੂੰ ਬਾਪੂ ਬਾਗ 'ਚ ਪੁੱਜਾ ਤਾਂ ਪੱਕੇ, ਅੱਧ-ਪੱਕੇ ਅੰਬਾਂ ਦੇ ਹੋਏ ਨੁਕਸਾਨ ਨੇ ਉਸਦਾ ਪਾਰਾ ਫਿਰ ਸਤਵੇਂ ਅਸਮਾਨੇ ਚਾੜ੍ਹ ਦਿੱਤਾ। ਉਸਨੇ ਚੁਪੇੜਾਂ-ਚਾਂਟਾਂ ਮਾਰ ਮਾਰ ਕੇ ਮੇਰਾ ਜਿਵੇਂ ਮੂੰਹ ਭੰਨ ਦਿੱਤਾ। ਪਰ, ਉਸ ਦਿਨ ਮੈਨੂੰ ਬਾਪੂ ਵੱਲੋਂ ਪਈ ਮਾਰ-ਕੁੱਟ ਦੀ ਪੀੜ-ਚੀਸ ਰਤੀ ਭਰ ਵੀ ਨਹੀਂ ਸੀ ਰੜਕੀ। ਨਾ ਮੈਂ ਰੋਇਆ-ਚੀਕਿਆ ਸੀ, ਨਾ ਅੱਖਾਂ 'ਚੋਂ ਹੰਝੂ ਨਿਕਲੇ ਸਨ। ਮੇਰੀਆਂ ਅੱਖਾਂ ਅੰਦਰ ਤਾਂ ਜਿਵੇਂ ਨੰਦੂ ਲਈ ਜਾਗਰ ਦੀ ਹੱਟੀਉਂ ਲਿਆਂਦੀ ਚੀਨੀ ਦੀ ਮਿਠਾਸ ਘਰ ਬਣਾ ਕੇ ਬੈਠ ਗਈ ਸੀ। ਮੇਰਾ ਤਾਂ ਸਾਰੇ ਦਾ ਸਾਰਾ ਵਜੂਦ ਇਕ ਤਰ੍ਹਾਂ ਦੇ ਪਛਤਾਵੇਂ ਨੇ ਜਿਵੇਂ ਘੇਰ ਹੀ ਲਿਆ ਸੀ। ਅਪਣੇ ਆਪ ਨੂੰ ਮੈਂ ਵਾਰ-ਵਾਰ ਕੋਸੀ ਜਾਂਦਾ ਸੀ—"ਕਿਉਂ ਭਲਾ ਮੈਂ ਲੱਪ ਭਰ ਚੀਨੀ ਸਾਰੀ ਦੀ ਸਾਰੀ ਨੰਦੂ ਤੱਕ ਅੱਪੜਦੀ ਕਰ ਦਿੱਤੀ? ਕਿਉਂ ਨਾ ਮੈਂ ਇਸ ਵਿੱਚੋਂ ਇਕ ਦੋ ਫੱਕੇ ਗਲੀਓ-ਗਲੀ ਆਉਂਦੇ ਨੇ ਰਾਹ ਵਿਚ ਹੀ ਮਾਰ ਲਏ?"

ਇਵੇਂ ਦੀ, ਏਨੀ ਕੁ 'ਚੋਰੀ' ਕਰਨ ਦਾ ਵਿਚਾਰ ਮੇਰੇ ਮਨ 'ਚ ਪਹਿਲੋਂ ਕਦੀ ਨਹੀਂ ਸੀ ਆਇਆ। ਹੁਣ ਜਦ ਆਇਆ ਹੀ ਆਇਆ ਸੀ ਤਾਂ ਇਹ ਮੇਰਾ ਖਹਿੜਾ ਨਹੀਂ ਸੀ ਛੱਡਦਾ।

ਅਗਲੇ ਦਿਨ ਸਵੇਰੇ ਸਕੂਲ ਜਾਣ ਲੱਗੇ ਨੇ ਮੈਂ ਬੀਬੀ ਤੋਂ ਦਸੀ-ਪੰਜੀ ਮੰਗਣ ਦੀ ਜ਼ਿਦ ਨਹੀਂ ਸੀ ਕੀਤੀ। ਬਾਪੂ ਦੀ ਝਾੜ-ਝੰਭ ਸਹਿਣ ਦੀ ਲੋੜ ਵੀ ਨਹੀਂ ਸੀ ਪਈ। ਉਨ੍ਹਾਂ ਦੋਨਾਂ ਤੋਂ ਅੱਖ ਬਚਾ ਕੇ ਮੈਂ ਰਾਤੀਂ ਸੌਣ ਲੱਗਿਆਂ, ਕੁੱਲੀ ਦੀ ਛੱਤ 'ਚ ਪੜੋ ਕੇ ਰੱਖੀ ਪੈਸਿਆਂ ਵਾਲੀ ਗੁੱਥਲੀ ਵਿਚੋਂ ਚਿੱਟੀ ਚਮਕਦਾਰ ਚੁਆਨੀ ਅਛੋਪਲੇ ਜਿਹੇ ਕੱਢ ਕੇ ਜਮੈਟਰੀ ਬਕਸ ਵਿੱਚ ਲਕੋ ਲਈ ਸੀ। ਚੀਨੀ ਦਾ ਚਿੱਟਾ ਸ਼ਰਬਤ ਪੀਣ ਲਈ। ਨੰਦੂ ਦੇ ਸਾਹਮਣੇ ਬੈਠ ਕੇ।

ਅਪਣੀ ਇਸ ਪ੍ਰਾਪਤੀ 'ਤੇ ਉਸ ਰਾਤ ਮੈਂ ਕਿੰਨਾ ਚਿਰ ਸੁੱਤਾ ਸਾਂ ਕਿੰਨਾ ਚਿਰ ਜਾਗਿਆ, ਇਸ ਦੀ ਮੈਨੂੰ ਬਿਲਕੁਲ ਸੁਰਤ ਨਹੀਂ ਸੀ ਰਹੀ।



 

ਇੱਟ ਇੱਟ ਅਪਾਊਨ ਏ ਪਲੈਨ...

ਸੌਣ-ਜਾਗਣ ਦਾ ਹਿਸਾਬ-ਕਿਤਾਬ ਤਾਂ ਮੇਰਾ ਹੁਣ ਵੀ ਐਸਾ-ਵੈਸਾ ਹੀ ਐ। ਦਸ ਸਾਢੇ-ਦਸ ਵਜੇ ਤਾਂ ਮਸਾਂ ਘਰ ਹੀ ਪੁੱਜਿਆ ਜਾਂਦਾ। ਫਿਰ ਗਈ ਰਾਤ ਤੱਕ ਮੈਂ ਅਪਣੇ ਕਮਰੇ 'ਚ ਕੁਝ ਨਾ ਕੁਝ ਕਰਨ 'ਚ ਰੁਝਿਆ ਹੁੰਨਾਂ। ਥੋੜ੍ਹੀ ਕੁ ਬੀਤੀ ਸ਼ਾਮ ਦੀ ਸਮੀਖਿਆ ਕਰਨੀ ਹੁੰਦੀ, ਤੇ ਬਹੁਤਾ ਅਗਲੇ ਦਿਨ ਦਾ ਲੈਸਨ ਤਿਆਰ ਕਰਨਾ ਹੁੰਦਾ। ਵੱਖ-ਵੱਖ ਚੈਨਲਾਂ 'ਤੇ ਚਲਦੇ ਰੀਮਿਕਸ ਸ਼ਾਟ ਦੇਖਣੇ ਹੁੰਦੇ। ਅੱਛੀਆਂ-ਅੱਛੀਆਂ ਮੁਦਰਾਵਾਂ ਦੀ ਚੋਣ ਕਰਨੀ ਹੁੰਦੀ, ਪੰਗਸਟਰਜ਼ ਦੇ ਐਪਟੀਚੂਡ ਅਨੁਸਾਰ। ਅੱਜ ਕਲ੍ਹ ਮੈਂ ਇਕ ਸੰਗੀਤ ਅਕਾਦਮੀ ਨਾਲ ਜੁੜਿਆ ਹੋਇਆਂ। ਇਹ ਅਕਾਦਮੀ ਸਿੱਖਿਆਰਥੀਆਂ ਦੀ ਲੈਸਨਿੰਗ ਵੀ ਕਰਦੀ ਐ ਤੇ ਮਨੋਰੰਜਨ ਵੀ। ਹਰ ਤਰ੍ਹਾਂ ਦਾ ਮਨੋਰੰਜਨ। ਬੜਾ ਖੁੱਲ੍ਹਾ-ਡੁੱਲ੍ਹਾ ਮਾਹੌਲ ਐ ਇਸ ਦਾ। ਡਾਂਸ, ਕੈਬਰੇ, ਆਰਕੈਸਟਰਾ, ਰੀਹਰਸਲ-ਰੂਮ, ਮੇਕ-ਅੱਪ ਰੂਮ 'ਚ, ਕਿਸੇ ਨੂੰ ਵੀ ਜਾਣ-ਆਉਣ ਮਨਾਹੀ ਨਹੀਂ। ਸਾਰੇ ਦੇ ਸਾਰੇ ਟਿਊਟਰ ਅਪਣੇ-ਅਪਣੇ ਕਾਰ-ਕਿੱਤੇ 'ਚ ਪੂਰੇ ਨਿਪੁੰਨ ਨੇ। ਨਿਰਮਾਤਾ-ਨਿਰਦੇਸ਼ਕ ਤਾਂ ਸੱਭ ਦੀ ਉਸਤਾਦ ਸਮਝੋ। ਮੈਂ ਆਰਕੈਸਟਰਾ ਨਾਲ ਜੁੜਿਆ ਹੋਣ ਕਰਕੇ ਢੋਲਕ, ਤਬਲਾ, ਡਰੱਮ ਤੇ ਵਿਚ ਵਾਰ ਡਿਸਕਾਂ ਵਜਾਉਣਾ, ਮੇਰੇ ਪਾਰਟ-ਟਾਈਮ ਜਾਬ ਦਾ ਹਿੱਸਾ ਨੇ। ਉਂਝ ਤਾਂ ਮੈਂ ਅਪਣੇ ਕਾਲਜ ਦੇ ਹੋਰਨਾਂ ਸਟਾਫ਼ ਮੈਂਬਰਾਂ ਵਾਂਗ ਹਲਫ਼ੀਆ ਬਿਆਨ ਵੀ ਦਿੱਤਾ ਹੋਇਆ ਪ੍ਰਿੰਸੀਪਲ ਸਰ ਨੂੰ ਕਿ ਮੈਨਿਜਮੈਂਟ ਵੱਲੋਂ ਮਿਲਦੀ ਤਨਖ਼ਾਹ ਤੋਂ ਬਿਨਾਂ ਮੈਨੂੰ ਹੋਰ ਕਿਸੇ ਤਰ੍ਹਾਂ ਦੀ ਆਮਦਨ ਨਹੀਂ। ਮੈਂ ਕਿਸੇ ਵੀ ਕਿਸਮ ਦਾ ਟਿਊਸ਼ਨ-ਵਰਕ ਨਹੀਂ ਕਰਦਾ। ਪਰ ਮੈਡਮ ਦੀ ਮਿਸ਼ਨ-ਨੁਮਾ ਅਕਾਡਮੀ 'ਚ ਇਵੇਂ ਦਾ ਮਨੋਰੰਜਨ ਕਰਨਾ-ਕਰਾਉਣਾ ਕੋਈ ਟਿਊਸ਼ਨ ਵਰਕ ਥੋੜ੍ਹਾ! ਇਹ ਤਾਂ ਇਕ ਤਰ੍ਹਾਂ ਨਾਲ ਨੌਜਵਾਨ ਪੀੜ੍ਹੀ ਅੰਦਰਲੇ ਨਾਚ-ਟੇਲੈਂਟ ਨੂੰ ਉੱਤਰ-ਆਧੁਨਿਕ ਡਾਈਮੈਨਸ਼ਨ ਦੇਣ ਦਾ ਬਹਾਨਾ ਐ ਬਹਾਨਾ। ਇਸ ਬਹਾਨੇ ਮੇਰੀ ਤਜ਼ਰਬਾਕਾਰੀ ਵੀ ਅੱਪ-ਡੇਟ ਹੋਣ ਲੱਗ ਪਈ। ਕੀ ਪਤਾ, ਆਉਂਦੇ ਕਲ੍ਹ ਨੂੰ ਮੇਰੇ ਕਾਲਜ ਦਾ ਸੰਗੀਤ ਵਿਭਾਗ ਹੀ ਵੋਕਲ-ਕਲਾਸੀਕਲ ਨਾਚ-ਗਾਇਨ ਦੇ ਨਾਲ-ਨਾਲ ਰੀਮਿਕਸਿੰਗ ਨੂੰ ਵੀ ਇਲੈਕਟਿੱਵ ਜਾਂ ਆਪਸ਼ਨਲ ਵਿਸ਼ੇ ਵਜੋਂ ਸ਼ੁਰੂ ਕਰ ਲਵੇ! ਪ੍ਰਾਈਵੇਟ ਸੰਸਥਾਵਾਂ ਤਾਂ ਅਜਿਹੇ ਲਾਭਕਾਰੀ ਕੋਰਸਾਂ ਦੀ ਸਗੋਂ ਭਾਲ 'ਚ ਰਹਿੰਦੀਆਂ। ਇਸ ਉਦੇਸ਼ ਦੇ ਮੱਦੇ-ਨਜ਼ਰ ਮੈਂ ਕਾਲਜ ਪ੍ਰਿੰਸੀਪਲ ਨਾਲ ਅੰਦਰੋਂ-ਅੰਦਰ ਬਾਤ-ਚੀਤ ਵੀ ਕਰ ਦੇਖੀ। ਉਨ੍ਹਾਂ ਵੱਲੋਂ ਮੇਰੀ ਇਸ ਦੂਰ-ਦਰਸ਼ਤਾ ਨੂੰ ਕਾਫ਼ੀ ਸਾਰਾ ਸਮਰਥਨ ਵੀ ਮਿਲਿਆ। 'ਕੱਲਾ ਸਮਰਥਨ ਹੀ ਨਹੀਂ ਅੱਛਾ-ਖ਼ਾਸਾ ਹੁੰਗਾਰਾ ਵੀ ਮਿਲਿਆ। ਮੈਂ ਵੀ ਉਨ੍ਹਾਂ ਦੇ ਹੁੰਗਾਰੇ ਨੂੰ ਰਿਸਪੌਂਸ ਦਿੰਨਾਂ ਹੋਰਨਾਂ ਵਾਂਗ। ਹੋਰ ਵੀ ਕਿੰਨੇ ਸਾਰੇ ਅਧਿਆਪਕ ਇਵੇਂ ਦਾ ਰਿਸਪੌਂਸ ਦਿੰਦੇ ਆ, ਪ੍ਰਿੰਸੀਪਲ ਸਾਹਿਬ ਨੂੰ। ਪ੍ਰੋਫੈਸਰ ਸ਼ਰਮੇ ਦੀ ਆਟੋ-ਏਜੰਸੀ ਐ ਗਾਂਧੀ ਚੌਕ 'ਚ। ਸੇਖੋਂ ਸਾਬ੍ਹ ਦਾ ਟਰਾਂਸਪੋਰਟ ਬਿਜ਼ਨੈਸ ਐ। ਪੰਜ-ਛੇ-ਸੋਮੋ ਚਲਦੀਆਂ, ਵੱਖ-ਵੱਖ ਟੈਕਸੀ

ਸਟੈਂਡਾਂ ਤੇ। ਚੌਹਾਨ ਸਾਬ੍ਹ ਨੇ ਮਾਡਲ ਸਕੂਲ ਖੋਲ੍ਹ ਰੱਖੇ ਐ ਦੋ। ਮਲੋਹਤਰਾ ਭਰਾਵਾਂ ਨੂੰ ਸ਼ੇਅਰ-ਮਾਰਕੀਟ ਦੇ ਡਾਨ ਗਿਣਦੇ ਐ ਸਾਰੇ। ਅੰਗਰੇਜ਼ੀ, ਹਿਸਾਬ, ਸਾਇੰਸ ਵਾਲੇ ਖ਼ਾਲੀ ਘੰਟੀਆਂ ਦਾ ਵੀ ਪੂਰਾ ਲਾਹਾ ਲੈਂਦੇ ਆ ਟਿਊਸ਼ਨ ਵਰਕ ਲਈ। ਲੱਖਾਂ ਕਮਾਉਂਦੇ ਐ ਆਏ ਸੀਜ਼ਨ 'ਚ। ਪਤਾ ਸੱਭ ਨੂੰ ਐ ਇਕ ਦੂਜੇ ਦਾ, ਦੱਸਦਾ ਕੋਈ ਨਹੀਂ। ਸ਼ਕਾਇਤ ਕੋਈ ਨਹੀਂ ਕਰਦਾ। ਬੜੀ ਏਕਤਾ, ਇਸ ਪੱਖੋਂ।

ਅਜਿਹੀ ਨਿਰਵਿਵਾਦ ਸਥਿਤੀ 'ਚ ਮੈਂ ਵੀ ਸੰਗੀਤ-ਅਕਾਡਮੀ ਦੀ ਪਾਰਟ-ਟਾਈਮ ਜਾਬ ਦੌੜ-ਭੱਜ ਕੇ ਲੱਭ ਲਈ। ਇਸ ਨਾਲ ਕਲਾਸ ਵਰਕ 'ਚ ਥੋੜ੍ਹੀ ਬਹੁਤ ਢਿੱਲ-ਮੱਠ ਤਾਂ ਪੈਣੀ ਹੀ ਪੈਣੀ ਸੀ, ਪਰ ਪੁੱਛਿਆ ਕਿਸੇ ਨਾ। ਨਾ ਹੀ ਕੋਈ ਖ਼ਾਸ ਫ਼ਰਕ ਪਿਆ ਸੰਗੀਤ ਵਿਦਿਆਰਥੀਆਂ ਨੂੰ। ਉਹ ਕਿਹੜਾ ਸੱਚ-ਮੁੱਚ ਹੀ ਸੰਗੀਤ ਸਿੱਖਣ ਆਉਂਦੇ ਨੇ। ਨਾ ਮੁੰਡੇ, ਨਾ ਕੁੜੀਆਂ। ਉਹ ਤਾਂ ਜਿਵੇਂ ਮੌਜ-ਮਸਤੀ ਕਰਨ ਆਉਂਦੇ ਹੋਣ ਜਾਂ ਟਾਈਮ ਪਾਸ ਕਰਨ। ਦੂਜੇ ਪਾਸੇ ਅਕਾਡਮੀ 'ਚ ਆਉਂਦੇ ਮੁੰਡੇ-ਕੁੜੀਆਂ ਬਹੁਤ ਜਾਨਮਾਰੀ ਕਰਦੇ ਲੱਗੇ ਮੈਨੂੰ। ਅੰਗ-ਅੰਗ, ਤੋੜ-ਮਰੋੜ ਛੱਡਦੇ ਉਹ ਅਪਣੇ। ਕਿੰਨੇ-ਕਿੰਨੇ ਵਲ੍ਹ ਖਾ ਜਾਂਦੇ, ਪੌਪ 'ਤੇ ਨੱਚਦੇ। ਤਾਂ ਕਿਧਰੇ ਜਾ ਕੇ ਪੁਰਾਣੀ ਕਿਸੇ ਫ਼ਿਲਮ ਦਾ ਗੀਤ ਨਵੀਂ ਨਾਚ-ਸ਼ੈਲੀ 'ਚ ਢੱਲਦਾ। ਮੈਂ ਵੀ ਇਸ ਸ਼ੈਲੀ ਨਾਲ ਬਾ-ਖ਼ਬਰ ਹੋਣ ਲਈ ਕਿੰਨੇ ਸਾਰੇ ਚੈਨਲ ਦੇਖਦਾਂ। ਇਕੱਲੇ ਚੈਨਲ ਹੀ ਨਹੀਂ ਡਿਸਕਾਂ ਵੀ ਦੇਖਣੀਆਂ ਪੈਂਦੀਆਂ ਕੰਪਿਊਟਰ ਸਕਰੀਨ 'ਤੇ ਗਈ ਰਾਤ ਤੱਕ। ਮੇਰੇ ਇਸ ਗਹਿ-ਗੱਚ ਰੁਝੇਵੇਂ ਤੋਂ ਅੱਕੀ-ਥੱਕੀ ਪਤਨੀ, ਸੌਣ-ਕਮਰੇ 'ਚੋਂ ਉੱਠ ਕੇ ਬੇਟੀਆਂ ਦੇ ਕਮਰੇ 'ਚ ਚਲੇ ਜਾਂਦੀ। ਉਥੇ ਵੀ ਉਸ ਨੂੰ ਚੈਨ ਨਾ ਮਿਲਦਾ। ਬੇਟੀਆਂ ਦੇ ਕਮਰੇ ਦਾ ਸ਼ੋਰ-ਸੰਗੀਤ ਤਾਂ ਭਾਵੇਂ ਕਾਫ਼ੀ ਸਾਰਾ ਮੱਧਮ ਹੁੰਦਾ, ਪਰ ਟੀ. ਵੀ. ਸਕਰੀਨ 'ਤੇ ਦ੍ਰਿਸ਼-ਚਿੱਤਰ ਉਸ ਨੂੰ ਉਸੇ ਤਰ੍ਹਾਂ ਦੇ ਦੇਖਣ ਨੂੰ ਮਿਲਦੇ ਜਿਹੋ ਜਿਹੇ ਮੇਰੇ ਕਮਰੇ ਦੇ ਟੀ.ਵੀ. 'ਤੇ। ਉਸ ਤੋਂ ਨਾ ਜਾਗਿਆ ਜਾਂਦਾ, ਨਾ ਸੌਂ ਹੁੰਦਾ। ਖਿਝੀ-ਖਪੀ ਉਸ ਅਕਸਰ ਮੇਰੇ 'ਤੇ ਵਰ੍ਹਦੀ—
"ਤੁਆਡੇ ਐਸ ਕੰਜਰਖਾਨੇ ਨੇ ਕੁੜੀਆਂ ਦਾ ਫ਼ੱਕਾ ਨਈਂ ਛੱਡਣਾ। ਓਧਰ ਜਾਨੀ ਆਂ, ਓਧਰ ਵੀ ਆਹੀ ਲੁੱਚਪੁਣਾ ਲੱਗਾ ਹੁੰਦਾ, ਐਧਰ ਆਉਨੀ ਆ ਐਧਰ ਵੀ ਉਹੀ। ਉਹ ਖ਼ਸਮਾਂ ਪਿੱਟੀਆਂ ਹੱਥਾਂ 'ਚ ਪੇਏ ਆਲੀਆਂ ਪੋਥੀਆਂ ਖੋਲ੍ਹੀ ਬੈਠੀਆਂ ਹੁੰਦੀਆਂ ਤੇ ਆਪੂੰ...! ਮੈਂ ਦੱਸ ਕੇਹੜੇ ਖੂਹ 'ਚ ਡਿੱਗਾਂ?" ਇਸ ਤੋਂ ਅੱਗੇ ਉਸ ਤੋਂ ਕੁਝ ਨਾ ਬੋਲਿਆ ਜਾਂਦਾ।

ਗੁੱਸੇ-ਰੋਸੇ 'ਚ ਹਫ਼ੀ-ਖ਼ਫ਼ੀ ਉਹ ਕਦੀ ਸੋਫ਼ੇ 'ਤੇ ਢੇਰੀ ਹੋ ਜਾਂਦੀ, ਕਦੀ ਹੇਠਾਂ ਹੀ ਫ਼ਰਸ਼ 'ਤੇ ਵਿਛੀ ਕਾਰਪੈਟ 'ਤੇ।

ਅਜਿਹੇ ਸਮੇਂ ਉਸਦਾ ਦਰਜਾ-ਹਰਾਰਤ ਨਾਰਮਲ ਕਰਨ ਲਈ ਮੇਰੇ ਸਾਹਮਣੇ ਦੋ ਵਿਕਲਪ ਹੁੰਦੇ। ਇਨ੍ਹਾਂ ਦੋਨਾਂ ਨੂੰ ਮੈਂ ਇਕ ਸਾਰ ਲਾਗੂ ਕਰ ਦਿੰਦਾ। ਪਹਿਲਾਂ, ਬੇਟੀਆਂ ਨੂੰ ਅੱਛਾ-ਖ਼ਾਸਾ ਝਿੜਕ ਕੇ ਉਨ੍ਹਾਂ ਦਾ ਟੀ. ਵੀ. ਬੰਦ ਕਰਕੇ, ਧਿਆਨ ਨਾਲ

ਪੜ੍ਹਨ ਦੀ ਹਿਦਾਇਤ ਕਰ ਆਉਂਦਾ ਤੇ ਫਿਰ...ਫਿਰ ਅਪਣੇ ਕਮਰੇ ਦੀ ਕੰਪਿਊਟਰ ਕਰੀਨ 'ਤੇ ਮੈਂ ਰੀਮਿੱਕਸ ਦੀ ਥਾਂ ਪੋਰਨੋ-ਦ੍ਰਿਸ਼ ਪ੍ਰਦਰਸ਼ਤ ਕਰਨ ਲੱਗਦਾ।

ਪਹਿਲੋਂ-ਪਹਿਲ ਤਾਂ ਪਤਨੀ ਲੁੱਚੇ ਲੁੱਤਫ਼ਕਾਰੀ ਕਾਰਜ, ਪ੍ਰਤੀਕਾਰਜ ਦੇਖਦੀ, ਸੰਗਦੀ-ਸੰਗਦੀ ਵਾਹਵਾ ਚਿਰ ਪਰਚੀ ਵੀ ਰਹੀ। ਡਿਸਕ ਬੰਦ ਹੋਣ ਪਿਛੋਂ ਉਹ ਕਮਰੇ ਦੀ ਡਿੰਮ-ਲਾਈਟ ਅੰਦਰ ਸਕਰੀਨ 'ਤੇ ਦੇਖੇ ਜਾਂਦੇ ਐਕਸ਼ਨਾਂ ਨੂੰ ਸੱਚ-ਮੁੱਚ ਦੀ ਕਿਰਿਆ 'ਚ ਬਦਲਣ ਦਾ ਅਨੰਦ ਵੀ ਲੈਂਦੀ ਰਹੀ। ਪਰ ਛੇਤੀ ਹੀ ਉਹ ਜਿਵੇਂ ਉੱਕਤਾ ਜਿਹੀ ਗਈ। ਗੱਲਾਂ-ਗੱਲਾਂ ਵਿਚ ਪੋਰਨੋਗਰਾਫਿਕ ਸਮੂਹਾਂ 'ਚ ਸ਼ਾਮਿਲ ਹੁੰਦੇ ਨੰਗ-ਧੜੰਗੇ ਜੋੜਿਆਂ ਨੂੰ ਸਿਰੇ ਦੇ ਬੇ-ਸ਼ਰਮ, ਪਰਲੇ ਦਰਜੇ ਦੇ ਕੰਜਰ ਆਦਿ ਵਿਸ਼ੇਸ਼ਣਾਂ ਨਾਲ ਨਿਵਾਜਣ ਲੱਗ ਪਈ। ਆਖ਼ਿਰ, ਉਸਨੇ ਐਹੋ ਜਿਹੀ ਕੋਈ ਵੀ ਰੀਲ੍ਹ-ਡਿਸਕ ਘਰ 'ਚ ਲਿਆਉਣੋਂ-ਰੱਖਣੋਂ ਮੈਨੂੰ ਪੱਕਾ-ਠੱਕਾ ਰੋਕ ਦਿੱਤਾ। ਮੈਂ ਅਕਾਡਮੀ ਦੇ ਕੰਮ-ਕਾਜ ਦੀ ਮਜ਼ਬੂਰੀ ਦੱਸ ਕੇ ਥੋੜ੍ਹੀ ਆਨਾ-ਕਾਨੀ ਕੀਤੀ ਤਾਂ ਉਹ ਕਈ ਦਿਨ ਮੇਰੇ ਨਾਲ ਬੋਲੀ ਤੱਕ ਨਾ।

ਦੋਨਾਂ ਬੇਟੀਆਂ ਦੇ ਪੜ੍ਹਨ-ਲਿਖਣ ਵੱਲੋਂ ਵਧੀ ਜਾਂਦੇ ਅਵੇਸਲੇਪਨ ਨੂੰ ਉਹ ਮੇਰੇ ਨਾਲੋਂ ਵੱਧ ਮੇਰੀ ਨਾਚ-ਅਕਾਡਮੀ ਨੂੰ ਕਸੂਰਵਾਰ ਮੰਨਣ ਲੱਗ ਪਈ ਸੀ। ਉਸਦੇ ਸੁਚੇਤ-ਅਚੇਤ ਮਨ 'ਚ ਇਹ ਸੰਸਾ ਜਿਵੇਂ ਘਰ ਬਣਾ ਕੇ ਬੈਠ ਗਿਆ ਕਿ ਅਕਾਡਮੀ ਲੈਸਨਾਂ ਬਹਾਨੇ, ਸਾਡੇ ਸੌਣ-ਕਮਰੇ ਅੰਦਰ ਚਲਦੇ ਸਾਰੇ ਦੇ ਸਾਰੇ ਅਮਲ-ਕਰਮ ਦੋ-ਤਿੰਨ ਕੰਧਾਂ ਚੀਰ ਕੇ ਦੋਨਾਂ ਬੇਟੀਆਂ ਦੇ ਕਮਰੇ ਤੱਕ ਹੂ-ਬ-ਹੂ ਅੱਪੜਦੇ ਨੇ।

ਉਸ ਦੇ ਇਸ ਤੌਖ਼ਲੇ ਨੂੰ ਧਿਆਨ-ਗੋਚਰੇ ਰੱਖਦਾ ਮੈਂ ਵਿਚਕਾਰ ਜਿਹੇ ਫਸ ਗਿਆ। ਇਕ ਪਾਸੇ ਅਕਾਡਮੀ ਦਾ ਵਧੀ ਜਾਂਦਾ ਕਾਰੋਬਾਰ। ਦੂਜੇ ਪਾਸੇ ਬੇਟੀਆਂ। ਦੋਨਾਂ ਵਿਚੋਂ ਕਿਸੇ ਨੂੰ ਵੀ ਅਣਗੌਲਿਆ ਨਹੀਂ ਸੀ ਕੀਤਾ ਜਾ ਸਕਦਾ।

ਥੋੜ੍ਹਾ ਕੁ ਚਿਰ ਹੋਰ, ਮੈਂ ਪਤਨੀ ਤੋਂ ਓਹਲਾ ਰੱਖ ਕੇ, ਉਸ ਦੇ ਸੌਂ ਜਾਣ ਪਿੱਛੋਂ ਰੀਮਿੱਕਸ-ਲੈਸਨ ਤਿਆਰ ਕਰਦਾ ਰਿਹਾ ਤੇ ਵਿਚਵਾਰ ਐਵੇਂ ਝੱਸ ਪੂਰਾ ਕਰਨ ਲਈ ਪੋਰਨੋ ਦ੍ਰਿਸ਼ ਵੀ ਦੇਖਦਾ ਰਿਹਾ। ਪਰ ਉਸ ਦਿਨ... ਉਸ ਰਾਤ ਕੰਪਿਊਟਰ ਸਕਰੀਨ 'ਤੇ ਚਲਦੀ ਡਿਸਕ ਏਨੀ ਕਮਾਲ ਦੀ ਲੱਗੀ, ਏਨੀ ਦਿਲਕਸ਼ ਨਿਕਲੀ ਕਿ ਪਤਨੀ ਦੇ ਜਾਗ ਪੈਣ ਦੇ ਡਰ ਦੇ ਬਾਵਜੂਦ ਵੀ ਬੰਦ ਨਹੀਂ ਸੀ ਹੋਈ ਮੇਰੇ ਤੋਂ। ਮੈਂ ਤਾਂ ਸਗੋਂ ਸਾਹਮਣੇ ਚਲਦੇ ਦ੍ਰਿਸ਼ਾਂ ਵਰਗੇ ਐਕਸ਼ਨ ਕਰਨ ਲਈ ਤਿਆਰ ਹੋਇਆ ਪਿਆ ਸੀ, ਤਨ-ਬਦਨ ਨੰਗਾ ਕਰਕੇ।...ਫਿਰ ਉਹੀ ਗੱਲ ਹੋਈ ਜਿਸਦਾ ਮੈਨੂੰ ਤੌਖ਼ਲਾ ਸੀ। ਪਤਨੀ ਅਬੜਬਾਹੇ ਉੱਠ ਕੇ ਬੈਠ ਗਈ, ਡਰੀ-ਘਾਬਰੀ। ਡਰੀ-ਘਾਬਰੀ ਨੇ ਉਸ ਨੇ ਐਧਰ-ਉਧਰ ਦੇਖਿਆ। ਉਸਨੂੰ ਜਿਵੇਂ ਕੋਈ ਬਹੁਤ ਭਿਆਨਕ ਸੁਪਨਾ ਆਇਆ ਹੋਵੇ। ਝੱਟ ਹੀ ਉਸਨੇ ਸਰ੍ਹਾਣੇ ਲਾਗੇ ਲੱਗਾ ਟਿਊਬ-ਲਾਈਟ ਦਾ ਸਵਿੱਚ ਆਨ ਕਰ ਦਿੱਤਾ। ਝੱਟ ਹੀ ਉਸਦੀ ਡੌਰ-ਭੌਰ ਹੋਈ ਨਿਗਾਹ ਮੇਰੇ ਅਲਫ਼-ਨੰਗੇ ਬਦਨ ਤੋਂ ਦੀ ਲੰਘਦੀ ਕੰਪਿਊਟਰ-

ਸਕਰੀਨ ਤੱਕ ਅੱਪੜ ਗਈ। ਉਸਨੂੰ ਜਿਵੇਂ ਇਕ ਤਰ੍ਹਾਂ ਦਾ ਝੱਲ ਜਿਹਾ ਚਿੰਮੜ ਗਿਆ ਹੋਵੇ। ਪਾਗਲਪਨ ਵਰਗਾ ਦੌਰਾ ਪੈ ਗਿਆ ਹੋਵੇ। ਡਿੱਕੋ-ਡੋਲੇ ਖਾਂਦੀ ਉੱਠੀ ਨੇ ਪਹਿਲਾਂ ਉਸ ਨੇ ਮੇਜ਼ 'ਤੇ ਪਿਆ ਮੋਨੀਟਰ ਵਗਾਹ ਕੇ ਪਰ੍ਹਾਂ ਸੁੱਟ ਦਿੱਤਾ ਫ਼ਰਸ਼ 'ਤੇ, ਫਿਰ ਧੈਅ ਕਰਦਾ, ਦੋਨਾਂ ਜੁੜਵੇਂ ਹੱਥਾਂ ਦਾ ਧੱਫ਼ਾ ਮੇਰੀ ਨੰਗੀ ਪਿੱਠ 'ਤੇ ਜੜਕੇ ਅਵਾ-ਤਵਾ ਬੋਲਦੀ ਕਮਰਿਉਂ ਬਾਹਰ ਨਿਕਲ ਗਈ।

ਸੱਮ ਪੇਬਲਜ਼ ਵਰ ਲਾਇੰਗ ਹੇਅਰ ਐਂਡ ਦੇਅਰ...

ਇਵੇਂ ਦੀ ਦੋ-ਹੱਥੜ ਮੇਰੀ ਬੀਬੀ ਨੇ ਵੀ ਮੇਰੀ ਅੱਧ-ਨੰਗੀ ਪਿੱਠ 'ਤੇ ਕਈ ਵਰ੍ਹੇ ਪਹਿਲਾਂ ਮਾਰੀ ਸੀ, ਅੰਬਾਂ ਦਿਨੀਂ। ਹਰੀ ਸੂੰਹ ਬਾਬੇ ਦੀ ਹਾਜ਼ਰੀ 'ਚ। ਉਸ ਦੀ ਘਟੀ ਰਕਮ ਕਾਰਨ, ਉਸ ਤੋਂ ਸ਼ਰਮਸਾਰ ਹੁੰਦਿਆਂ।...ਦੂਜੇ ਚੌਥੇ ਬਾਪੂ ਦੀ ਗੁੱਥਲੀ ਵਿਚੋਂ ਕੱਢ ਹੁੰਦੀ ਚੁਆਨੀ-ਅਠਿਆਨੀ ਥੋੜ੍ਹੇ ਕੁ ਦਿਨੀਂ ਫੜੀ ਗਈ। ਕਿੱਡੀ ਕੁ ਹਜ਼ਾਰਾਂ ਦੀ ਰੋਕੜ ਸੀ ਜਿਦ੍ਹੇ 'ਚੋਂ ਘੱਟਦੀ ਧੇਲੀ-ਧੇਲੀ ਦਾ ਪਤਾ ਨਹੀਂ ਸੀ ਲੱਗਣਾ! ਲੈ ਦੇ ਕੇ ਅਠਾਰਾਂ ਵੀਹ, ਹੱਦ ਬਾਈ-ਪੰਜੀ ਤਾਂ ਰੁਪਈਏ ਜੁੜਦੇ ਸਨ ਬਾਪੂ ਨੂੰ ਸਾਰਾ ਦਿਨ ਬੈਠ-ਬੈਠ ਕੇ ਰਾਹ ਕੰਢੇ। ਘਰ ਦਾ ਥੋੜ੍ਹਾ ਕੁ ਜਿੰਨਾ ਖਰਚ ਕੱਢ ਕੇ ਉਸ ਨੇ ਬਚਦੇ ਪੈਸੇ ਗਿਣ-ਚੁਣ ਕੇ ਨਾਲ ਦੀ ਨਾਲ ਗੁੱਥਲੀ 'ਚ ਸਾਂਭ ਰੱਖੇ ਸਨ, ਨਾਲ ਦੀ ਨਾਲ ਬਾਗ਼ ਦੀ ਰਕਮ ਚੁੱਕਤੀ ਕਰਨ ਲਈ। ਪੰਦਰੀਂ-ਵੀਹੀਂ ਦਿਨੀਂ ਹਰੀ ਸੂੰਹ ਬਾਬਾ, ਬਾਪੂ ਨਾਲ ਹੋਏ ਮੂੰਹ-ਜ਼ੁਬਾਨੀ ਦੇ ਇੱਕਰਾਰਨਾਮੇਂ ਮੁਤਾਬਿਕ ਬਾਗ਼ 'ਚ ਆ ਪੁੱਜਦਾ, ਪੈਸੇ ਲੈਣ। ਬਾਬਾ, ਲੈਣ-ਦੇਣ ਕਰਨ 'ਚ ਸੀ ਤਾਂ ਕੌਰਾ-ਕੱਕਰਾ ਪਰ ਲੀਚੜ ਜਿਹਾ ਨਹੀਂ ਸੀ ਬਹੁਤਾ। ਉਸਨੇ ਕਦੀ ਵਾਧੂ ਦੀ ਚੂੰ-ਚੜਿੱਕ ਨਹੀਂ ਸੀ ਕੀਤੀ, ਹੋਰਨਾਂ ਜੱਟਾਂ-ਜ਼ੀਮੀਂਦਾਰਾਂ ਵਾਂਗ। ਘੁੰਗਿਆਂ ਦਾ ਟੱਬਰ ਤਾਂ ਪੇਸ਼ਗੀ ਲੈਣ ਤੋਂ ਬਿਨਾਂ ਕਿਸੇ ਨੂੰ ਬਾਗ਼ ਦੇ ਲਾਗੇ ਖੰਘਣ ਵੀ ਨਹੀਂ ਸੀ ਦਿੰਦਾ। ਵੈਣੀਆਂ ਦੇ ਜੀਅ ਉਨ੍ਹਾਂ ਤੋਂ ਵੀ ਦੋ ਰੱਤੀਆਂ ਉੱਪਰ ਸਨ। ਅੱਧ-ਪਚੱਧੇ ਅੰਬ ਉਹ ਆਪੂ ਈ ਤੋੜ ਲੈ ਜਾਂਦੇ, ਸੌਦਾ ਹੋਣ ਤੋਂ ਪਿੱਛੋਂ ਵੀ। ਕਦੀ ਕਿਸੇ ਬਹਾਨੇ ਕਦੀ ਕਿਸੇ। ਅੰਬਰਸਰੀਏ ਸਾਰਿਆਂ ਦਾ ਹੀ ਸਿਰਾ। ਉਨ੍ਹਾਂ ਕਿਸੇ ਦੀ ਰੈਅ ਤਾਂ ਕੀ ਕਰਨੀ, ਉਹ ਤਾਂ ਵੱਢੀ ਉਂਗਲੀ 'ਤੇ ਕੀਤੇ ਪਿਸ਼ਾਬ ਦਾ ਵੀ ਮੁੱਲ ਮੰਗ ਲਿਆ ਕਰਦੇ ਸਨ। ਲੈ ਦੇ ਕੇ ਬਚਦੇ ਸਨ ਦੋ ਟੱਬਰ। ਇਕ ਸ਼ਾਹੀਆਂ ਦਾ, ਦੂਜਾ ਘੁੰਮਣਾਂ ਦਾ। ਉਹਨਾਂ ਪਾਸ ਬੂਟੇ ਤਾਂ ਗਿਣਤੀ-ਮਿਣਤੀ ਦੇ ਹੀ ਸਨ। ਸ਼ਾਹੀਆਂ ਪਾਸ ਅੱਠ ਬੂਟੇ, ਘੁੰਮਣਾਂ ਕੋਲ ਪੰਜ। ਉਝ ਬੂਟੇ ਭਾਰੇ ਸਨ। ਹਰ ਕੋਈ ਇਨ੍ਹਾਂ ਦੇ ਬਾਗ਼ ਖ਼ਰੀਦਣ ਨੂੰ ਪਹਿਲ ਦਿੰਦਾ। ਸੀਗੇ ਤਾਂ ਇਹ ਟੱਬਰ ਵੀ ਪੂਰੇ ਹਿਸਾਬੀ-ਕਿਤਾਬੀ, ਪਰ ਝੱਖੜ-ਸਾਂਜੇ ਕਾਰਨ ਹੋਏ ਨੁਕਸਾਨ ਦੇ ਉਹ ਭਾਈਵਾਲ ਜ਼ਰੂਰ ਬਣ ਜਾਂਦੇ। ਅਗਲੇ ਦੇ ਨੁਕਸਾਨ ਨੂੰ ਅਪਣਾ ਨੁਕਸਾਨ ਸਮਝਦੇ। ਲੱਗਦੀ ਵਾਹ ਥੋੜ੍ਹੀ ਬਹੁਤ ਛੋਟ ਵੀ ਕਰ ਦਿਆ ਕਰਦੇ ਸਨ ਮਿਥੇ ਮੁੱਲ 'ਚੋਂ। ਘੁੰਮਣ ਬਾਬਾ ਸ਼ਾਹੀਆਂ ਤੋਂ ਵੀ ਉੱਪਰ ਸੀ। ਉਸਨੇ ਕਦੀ ਬਾਪੂ ਤੋਂ ਬਹੁਤਾ ਮਿੰਨਤ-ਤਰਲਾ ਨਹੀਂ ਸੀ ਕਰਵਾਇਆ। ਬਾਪੂ ਹਰ ਵਾਰ ਵਿਹੜੇ ਦੇ ਹੋਰਨਾਂ



 

ਘਰਾਂ ਨੂੰ ਝਕਾਨੀ ਦੇ ਕੇ ਬਾਬੇ ਕੋਲ ਪਹਿਲੋਂ ਪਹੁੰਚ ਜਾਂਦਾ। ਉਸ ਵਾਰ ਵੀ ਬਾਪੂ, ਕਣਕ ਦੀ ਵਾਢੀ-ਟੋਕੀ 'ਚੋਂ ਵਿਹਲ ਕੱਢ ਕੇ ਹਰੀ ਸੂੰਹ ਬਾਬੇ ਨੂੰ ਜਾ ਮਿਲਿਆ ਸੀ। ਹਰ ਵਾਰ-ਵਾਂਗ ਬਾਬੇ ਨੇ ਪਿਛਲੇ ਸਾਲ ਨਾਲੋਂ ਵਧਾ ਕੇ ਨਿਰਧਾਰਤ ਕੀਤਾ ਮੁੱਲ ਬਾਪੂ ਨੂੰ ਦੋ-ਟੁੱਕ ਨਹੀਂ ਸੀ ਸੁਣਾਇਆ। ਸਗੋਂ ਉਸ ਨੂੰ ਲਾਗੇ ਬਿਠਾ ਕੇ ਬੜੇ ਸਹਿਜ-ਧੀਰਜ ਨਾਲ ਗੱਲ ਤੋਰੀ ਸੀ—"ਦੇਖ ਲਾਅ ਚਾਨਣਾ, ਮੈਂਗਾਈ ਕਿੱਦਾਂ ਸਿਰ ਨੂੰ ਚੜ੍ਹੀ ਆਉਂਦੀ ਆ। ਕਿਸੇ ਵੀ ਸ਼ੈਅ ਨੂੰ ਹੱਥ ਨਈਂ ਲੱਗਦਾ। ਤੂੰ... ਤੂੰ ਮੇਰਾ ਵੀਰ ਐਂ ਕਰ, ਬਹੁਤੇ ਨਈਂ ਤਾਂ ਇਕ-ਇਕ ਸੈਂਕੜਾ ਹਰੇਕ ਬੂਟੇ ਪਿੱਛੇ ਵਧਾ ਲੈ ਐਕਤੀਂ ਦੀ ਵਾਰੀ, ਅੱਗੇ ਤੂੰ ਆਪੂੰ ਸਿਆਣਾਂ...!"

ਪੰਜਾਂ ਬੂਟਿਆਂ ਪਿੱਛੇ ਪੰਜ ਸੌ ਦਾ ਵਾਧਾ ਸੁਣ ਕੇ ਤਾਂ ਬਾਪੂ ਜਿਵੇਂ ਸਿਰ ਤੋਂ ਲੈ ਕੇ ਪੈਰਾਂ ਤੱਕ ਸੁੰਨ ਹੋ ਗਿਆ ਸੀ। ਉਹ ਨਾ ਹਾਂ ਕਰਨ ਜੋਗਾ ਰਿਹਾ ਸੀ, ਨਾ ਨਾਂਹ। ਅਪਣੇ ਅੰਦਰ ਦੀ ਉਦੇੜ-ਬੁਣ 'ਚ ਘਿਰਿਆ ਉਹ ਥੋੜ੍ਹਾ ਕੁ ਚਿਰ ਉਵੇਂ ਦਾ ਉਵੇਂ ਬੈਠਾ ਰਿਹਾ ਸੀ ਚੁੱਪ ਦਾ ਚੁੱਪ। ਉਸਨੂੰ ਪੱਕ ਪਤਾ ਸੀ ਕਿ ਪੰਜ ਸੌ ਦੀ ਰੋਕੜ ਤਾਂ ਉਸਨੂੰ ਸਾਰੇ ਸੀਜ਼ਨ 'ਚ ਆਪੂੰ ਨੂੰ ਨਹੀਂ ਸੀ ਬਚਣੀ। ਹੋਰ ਕਿਸੇ ਜੱਟ-ਜੀਮੀਂਦਾਰ ਦਾ ਬਾਗ ਉਹ ਲੈਣਾ ਨਹੀਂ ਸੀ ਚਾਹੁੰਦਾ। ਹਾਰ ਕੇ ਉਸ ਪਾਸ ਇਕੋ-ਇਕ ਚਾਰਾ ਬਚਿਆ ਸੀ, ਮਿੰਨਤ-ਤਰਲਾ ਕਰਨ ਦਾ। ਉਸਨੇ ਲੇਲ੍ਹੜੀਆਂ ਕੱਢਣ ਵਾਂਗ ਹਰੀ ਸੂੰਹ ਬਾਬੇ ਨੂੰ ਕਿਹਾ ਸੀ—"ਐਨੀ ਗਰੀਬ ਮਾਰ ਨਾ ਕਰੋ ਬਾਬਾ ਜੀਈ! ਸਾਡਾ ਕੀ ਲੁਕਿਆ ਆ ਤੁਆਡੇ ਤੋਂ? ਅਸੀਂ ਪੰਜਾਂ ਜੀਆਂ ਨੇ ਰਾਤ-ਪੁਰ-ਦਿਨੇ ਟੁੱਟ-ਟੁੱਟ ਕੇ ਮਰਨਾ ਦੋ ਮੀਨ੍ਹੇ। ਫੇਅਰ ਕਿਤੇ ਜਾ ਕੇ ਟੁੱਕਰ-ਪਾਣੀ ਜੁੜਨਾ। ਉਹ ਵੀ ਤਾਂ ਜੇ ਉੱਪਰ ਆਲਾ ਖੈਰ-ਮੇਰ੍ਹ ਈ ਰੱਖੇ। ਇਕ ਝੱਖੜ- ਝਾਂਜੇ ਤੋਂ ਬਚਾ ਹੋਇਆ ਰਏ, ਦੂਜਾ ਸਾਡੇ 'ਚੋਂ ਕੋਈ ਜੀਅ ਬਮਾਰ-ਠਮਾਰ ਨਾ ਹੋ ਜਏ। ਅਪਣੀ ਅਲੋਂ ਤਾਂ ਬੰਦਾ ਸੌ ਤਰ੍ਹਾਂ ਦੇ ਓੜ੍ਹ-ਪੋੜ੍ਹ ਕਰਦਾ, ਪਰ ਕੁਦਰਤ ਅੱਗੇ ਕੋਈ ਵਾਹ ਪੇਸ਼ ਨੀਂ ਜਾਂਦੀ। ਮੀਂਹ-ਕਣੀ ਦੇ ਮੀਨ੍ਹੀਂ ਨਿੱਕੇ-ਨਿਆਣੇ ਆਹਟੇ ਛਗਾਰ ਹੁੰਦੇ ਆ। ਕਿਸੇ ਨੂੰ ਭੱਬੂ ਨਿਕਲ ਆਉਂਦੇ ਆ, ਕਿਸੇ ਨੂੰ ਤਾਪ-ਤ੍ਰਪ ਘੇਰੀ ਰੱਖਦਾ। ਪਿਛਲੀ ਵੇਰਾਂ ਤੁਆਨੂੰ ਪਤਾ ਈ ਆ ਗੱਭਲੀ ਕੁੜੀ ਕਿੰਨੀ ਬਾਮਾਰ ਹੋ ਗਈ ਸੀ। ਤੱਈਆ-ਤਾਪ ਈ ਨਈਂ ਸੀ ਟੁੱਟਦਾ। ਸਾਰੀ ਬਚਤ ਉਹ 'ਤੇ ਲੱਗ ਗਈ ਸੀ। ਡੱਕਦਰਾਂ-ਹਕੀਮਾਂ ਨੇ ਤੁਆਨੂੰ ਪਤਆ ਈ ਆ ਕਿੱਡੇ-ਕਿੱਡੇ ਮੂੰਹ ਅੱਡਿਓ ਆ...!"

"ਓ-ਓ ਭਲਿਆ ਲੋਕਾ, ਮੈਂ ਵੀ ਤਾਂ ਹਾਅ ਈ ਰੋਣੇ ਰੋਨਾਂ! ਹੁਣ ਤਾਂ ਚੁੱਲਾ-ਚੌਂਕਾ ਵੀ ਰੇੜ੍ਹਨਾ ਔਖਾ ਹੁੰਦਾ ਜਾਂਦਾ। ਸ਼ੈਅਰ ਜਾਓ ਤਾਂ ਪਤਆ ਲੱਗਦਾ ਕੀ ਭਾਅ ਵਿਕਦੀ ਆ। ਲੂਣ-ਤੇਲ, ਕੱਪੜਾ-ਲੱਤਾ, ਰੇਆਂ-ਖਾਦਾਂ ਇਕ ਦਿਨ ਇਕ ਭਾਅ ਹੁੰਦੀਆਂ, ਦੂਜੇ ਦਿਨ ਕਿਤੇ ਪੁੱਜੀਆਂ ਹੁੰਦੀਆਂ। ਪਤਆ ਨਈਂ ਕੀਈ ਹੋ ਜਾਂਦਾ ਰਾਤੋ-ਰਾਤ! ਹੱਟੀਆਂ ਆਲੇ ਤਾਂ ਜਾਣੋਂ ਕੱਪੜੇ ਲਾਹੁਣ ਨੂੰ ਫਿਰਦੇ ਹੁੰਦੇ ਆ ਸਾਡੇ ਲੋਕਾਂ ਦੇ।...ਓਦਾਂ ਮੇਰਾ ਵੀ ਕੇੜ੍ਹਾ ਚਿੱਤ ਕਰਦਾ ਆ ਤੈਨੂੰ ਤੰਗੀ ਦੇਣ ਨੂੰ! ਐਨੀ ਪੁਰਾਣੀ

ਸਾਂਝ ਆ ਆਪਾਂ ਦੀ। ਪਰ ਹਾਅ ਮਜ਼ਬੂਰੀ ਆ ਮੇਰੀ ਵੀ। ਬਣਦਾ-ਸਰਦਾ ਕੁਸ਼ ਨੀ।"

ਬਾਪੂ ਉਸਦੀ ਸੱਚ ਜਿੱਡੀ ਦਲੀਲ ਸੁਣ ਕੇ ਚੁੱਪ ਜਿਹਾ ਹੋਇਆ ਰਿਹਾ ਸੀ ਥੋੜ੍ਹਾ ਕੁ ਚਿਰ। ਫਿਰ, ਡੂੰਘਾ-ਭਾਰਾ ਹਉਕਾ ਭਰਦੇ ਨੇ, ਪੰਜ ਸੌ ਦੀ ਥਾਂ ਦੋ ਸੈਂਕੜੇ ਵਾਧੇ ਦੀ ਤਜ਼ਵੀਜ ਅਪਣੇ ਆਪ ਮਨਜ਼ੂਰ ਕਰਦਿਆਂ, ਬਾਬਾ ਜੀ ਦੇ ਜਿਵੇਂ ਪੈਰ ਈ ਫੜ ਲਏ ਸਨ। ਅੱਗੋਂ ਘੁੰਮਣ ਬਾਬੇ ਨੇ ਵੀ ਅਪਣੇ ਸੁਭਾ ਮੁਤਾਬਿਕ ਕੋਈ ਬਹੁਤੀ ਅੜੀ ਨਹੀਂ ਸੀ ਕੀਤੀ। ਸੌਦੇ ਦੀਆਂ ਬਾਕੀ ਸ਼ਰਤਾਂ ਪਹਿਲਾਂ ਵਾਲੀਆਂ ਮਨਜ਼ੂਰ ਹੀ ਮਨਜ਼ੂਰ ਸਨ ਦੋਨਾਂ ਧਿਰਾਂ ਨੂੰ। ਢਾਈ ਮਣ ਪੱਕੇ ਅੰਬ, ਵੀਹ ਸੇਰ ਅਚਾਰੀ ਤੇ ਟੁੱਕੀ ਰਕਮ ਨਾਲ ਦੀ ਨਾਲ, ਪੰਦਰੀਂ ਵੀਹੀਂ ਦਿਨੀਂ।

ਹਰੀ ਸੂੰਹ ਬਾਬੇ ਲਈ ਗਿਣ-ਚੁਣ ਕੇ ਸਾਂਭੀ ਪੈਸਿਆਂ ਵਾਲੀ ਗੁੱਥਲੀ, ਬਾਪੂ ਨੇ ਕੁੱਲੀ ਦੀ ਛੱਤ 'ਚੋਂ ਧੂਹ ਕੇ ਉਸ ਦੇ ਸਾਹਮਣੇ ਢੇਰੀ ਕਰਦਿਆਂ ਕਿਹਾ ਸੀ—"ਲਓ ਬਾਬਾ ਜੀਈ, ਢਾਈ ਸੈਂਕੜੇ ਆ।" ਵੱਖਰੀ-ਵੱਖਰੀ ਵੰਨਗੀ ਦੇ ਨੋਟਾਂ ਤੇ ਸਿੱਕਿਆਂ ਦਾ ਕੁਲ ਜੋੜ, ਵੱਖ-ਵੱਖ ਗਿਣ ਕੇ ਕੀਤੇ ਜੋੜਾਂ ਨੂੰ ਜੋੜ ਕੇ ਉਸਨੇ ਇਕ ਵਾਰ ਕੀਤਾ ਸੀ, ਦੂਜੀ ਵਾਰ ਫਿਰ। ਪੂਰੇ ਨੌਂ ਰੁਪਏ ਘੱਟ ਸਨ। ਹਰੀ ਸੂੰਹ ਬਾਬੇ ਦੇ ਚਿਹਰੇ 'ਤੇ ਥੋੜ੍ਹੀ ਕੁ ਜਿੰਨੀ ਤਲਖ਼ੀ ਉੱਕਰੀ ਗਈ। ਉਸ ਨਾਲ ਪਹਿਲੋਂ ਕਦੀ ਇਵੇਂ ਨਹੀਂ ਸੀ ਹੋਈ। ਜਿੰਨੇ ਪੈਸੇ ਬਾਪੂ ਦੱਸਦਾ ਹੁੰਦਾ, ਪੂਰੇ ਦੇ ਪੂਰੇ ਨਿਕਲਦੇ ਸਨ। ਬਾਬੇ ਸਾਹਮਣੇ ਹੋਈ ਬਾਪੂ ਦੀ ਹੇਠੀ ਇਕ-ਦਮ ਪੰਜ ਪਹਾੜ ਗੁੱਸੇ 'ਚ ਬਦਲ ਗਈ। ਉਸਦਾ ਸਿੱਧਾ ਸ਼ੱਕ ਮੇਰੇ 'ਤੇ ਟਿੱਕ ਗਿਆ। ਮੇਰੇ ਅੰਦਰ ਦਾ ਚੋਰ ਵੀ ਮੇਰੇ ਅੰਗਾਂ-ਪੈਰਾਂ 'ਤੇ ਸਾਫ਼-ਸਾਫ਼ ਪੱਸਰ ਗਿਆ ਸੀ। ਬਾਪੂ ਵਿਚਲੀ ਗੱਲ ਫੱਟ ਤਾੜ ਗਿਆ। ਅਪਣੇ ਆਪ ਦਾ ਬਚਾ ਕਰਨ ਲਈ ਮੈਂ ਕੁੱਲੀਉਂ ਬਾਹਰ ਖਿਸਕਣ ਹੀ ਲੱਗਾ ਸੀ ਕਿ ਇਕ ਜ਼ੋਰਦਾਰ ਥੱਪੜ ਪਹਿਲਾਂ ਮੇਰੀ ਇਕ ਗੱਲ੍ਹ 'ਤੇ ਵੱਜਾ, ਦੂਜਾ ਦੂਜੀ 'ਤੇ। ਨਾਲ ਹੀ ਬਾਪੂ ਦੇ ਤਲਖ਼ੀ ਭਰੇ ਬੋਲ, ਮੇਰੇ ਕੰਨਾਂ ਨੂੰ ਜਿਵੇਂ ਸੁੰਨ ਹੀ ਕਰ ਗਏ—"ਮੈਂ ਨਾ ਕਹਾਂ ਏਸ ਕੁੱਤੇ ਦੀ ਪੂਛ ਨੇ ਪੰਜੀ-ਦਸੀ ਕਾਹਤੋਂ ਨਈਂ ਮੰਗੀ ਐਨੇ ਦਿਨਾਂ ਤੋਂ...!"

ਇਹ ਸ਼ਾਇਦ ਬਾਬਾ ਹਰੀ ਸੂੰਹ ਦੇ ਕੁੱਲੀ 'ਚ ਬੈਠਾ ਹੋਣ ਕਰਕੇ ਸੀ ਕਿ ਬਾਪੂ ਨੇ ਮੈਨੂੰ ਇਸ ਤੋਂ ਵੱਧ ਕੁਝ ਨਹੀਂ ਸੀ ਕਿਹਾ। ਨਾ ਸੋਟੀ-ਪਰੈਣੀ ਦੀ ਮਾਰ ਮਾਰੀ ਸੀ, ਨਾ ਲੱਤਾਂ-ਠੁੱਡਿਆਂ ਦੇ ਹੁੱਝੇ।...ਤਾਂ ਵੀ, ਬਾਪੂ ਦੀ ਸੋਟੀ ਪਰੈਣੀ ਤੋਂ ਵੱਧ ਦੁੱਖਦਾਈ ਮਾਰ ਦਾ ਸੰਤਾਪ ਉਸ ਦਿਨ ਮੈਨੂੰ ਸਹਿਨ ਕਰਨਾ ਪਿਆ ਸੀ। ਉਸ ਦਿਨ...ਗੁੱਥਲੀ 'ਚੋਂ ਘਟੇ ਪੈਸਿਆਂ ਦੀ ਅਪਰਾਧ ਭਾਵਨਾ ਨਾਲ ਡੰਗ ਹੋਇਆ ਮੈਂ ਕੁੱਲੀ ਦੇ ਅੰਦਰ-ਬਾਹਰ ਸੁੰਨ-ਵੱਟਾ ਹੋਇਆ ਖੜਾ ਸੀ। ਬਾਹਰ ਇੱਟਾਂ ਦੇ ਚੁੱਲੇ 'ਤੇ ਚਾਹ ਧਰੀ ਬੈਠੀ ਬੀਬੀ ਪਤਾ ਨਹੀਂ ਕਦੋਂ ਉੱਠਕੇ ਮੇਰੀ ਪਿੱਠ ਪਿੱਛੇ ਆ ਪੁੱਜੀ ਸੀ। ਖੱਬਵੇਂ ਹੱਥਾਂ ਦਾ ਦੋ-ਹੱਥੜ ਵਰਗਾ ਧੱਫਾ ਮੇਰੇ ਅੱਧ-ਨੰਗੇ ਪਿੰਡੇ 'ਤੇ ਪੂਰੇ ਜ਼ੋਰ ਦੀ ਮਾਰ ਕੇ ਉਹ ਮੁੜ ਚੁੱਲੇ ਅੱਗੇ ਜਾ ਬੈਠੀ ਸੀ। ਬਿਨਾਂ ਬੋਲੇ-ਚਾਲੇ। ਉਸਦੀ ਇਸ ਚੁੱਪ 'ਚ ਕਿੰਨਾ ਵੱਡਾ ਗਿਲਾ ਸੀ, ਕਿੰਨਾ ਭਾਰਾ



 

ਸ਼ਿਕਵਾ ਸੀ ਮੇਰੇ 'ਤੇ। ਕਿੰਨੀ ਵੱਡੀ ਨਿਮੋਸ਼ੀ, ਕਿੰਨੀ ਤਿੱਖੀ ਪੀੜ-ਚੀਸ ਬਰਦਾਸ਼ਤ ਕਰਨੀ ਪਈ ਸੀ ਉਸ ਨੂੰ ਆਪ ਨੂੰ? ਇਸ ਦੀ ਪੂਰੀ ਸਮਝ ਮੈਨੂੰ ਕਈ ਵਰ੍ਹੇ ਪਿੱਛੋਂ ਉਸ ਦਿਨ ਲੱਗੀ ਜਿਸ ਦਿਨ ਬਿਲਕੁਲ ਉਸੇ ਤਰ੍ਹਾਂ ਦਾ ਧੱਫ਼ਾ ਮੇਰੀ ਪਤਨੀ ਨੇ ਕਰੀਬ-ਕਰੀਬ ਉਸੇ ਥਾਂ ਅਰਸਾਲ ਕੀਤਾ, ਜਿਸ ਤਰ੍ਹਾਂ ਦਾ ਬੀਬੀ ਨੇ ਏਸੇ ਥਾਂ ਜੜਿਆ ਸੀ, ਕਈ ਵਰ੍ਹੇ ਪਹਿਲਾਂ।

ਇੱਟ ਥਰਿਊ ਦੀਜ਼ ਪੇਬਲਜ਼ ਇਨਟੂ ਦੀ ਸੌਂਗ...

ਰਾਤ ਅੱਧੀਉਂ ਵੱਧ ਟੱਪ ਚੁੱਕੀ ਹੈ। ਅੰਗਰੇਜ਼ੀ ਮਾਸਟਰ ਦੀਨਾ ਨਾਥ ਦੀ ਮੇਰੇ ਮੌਰਾਂ 'ਚ 'ਵੱਜੀ' ਖੂੰਟੀ ਨਾਲ ਉੱਖੜੀ ਨੀਂਦ ਜਿਵੇਂ ਪਰ ਲਾ ਕੇ ਉੱਪਰ ਅਕਾਸ਼ ਵਲ ਨੂੰ ਉੱਡ ਗਈ ਹੈ। ਜਿਵੇਂ-ਜਿਵੇਂ ਮੈਂ ਸੁਪਨੇ ਦੀ ਕਾਰ-ਵਲ੍ਹਗਣ 'ਚੋਂ ਬਾਹਰ ਆਉਣ ਦਾ ਯਤਨ ਕਰਦਾ ਹਾਂ ਉਵੇਂ-ਉਵੇਂ ਇਸ ਦਾ ਘੇਰਾ ਤੰਗ, ਹੋਰ ਤੰਗ ਹੋਈ ਜਾਂਦਾ ਹੈ। ਇਸ ਦੀ ਜਕੜ ਹੋਰ ਕੱਸ ਹੋਈ ਜਾਂਦੀ ਹੈ। ਮੁੜ ਘੜੀ ਮੇਰਾ ਇਕ ਜਾਂ ਦੂਜਾ ਹੱਥ, ਇਕ ਜਾਂ ਦੂਜੇ ਮੋਢੇ ਦੇ ਉੱਪਰ ਦੀ ਹੋ ਕੇ ਇਕ ਜਾਂ ਦੂਜੇ ਮੌਰ ਨੂੰ ਪਲੋਸਣ ਲੱਗਦਾ ਹੈ। ਇਉਂ ਲੱਗਦਾ ਜਿਵੇਂ ਮੇਰੇ ਤਬਲਾ-ਵਾਦਕ ਪੋਟੇ ਮਾਸਟਰ ਦੀਨਾ ਨਾਥ ਦੀ ਖੂੰਟੀ ਵਾਲੀ ਥਾਂ ਦੇ ਨਾਲ-ਨਾਲ ਬੀਬੀ ਦੀ ਧੌਲ ਵੱਜਣ ਵਾਲੀ ਥਾਂ ਅਤੇ ਪਤਨੀ ਦਾ ਜੁੜਵੇਂ ਹੱਥਾਂ ਦਾ ਧੱਫ਼ਾ ਵੱਜਣ ਵਾਲੀ ਥਾਂ ਦੀ ਠੀਕ-ਠੀਕ ਨਿਸ਼ਾਨਦੇਹੀ ਕਰ ਰਹੇ ਹੋਣ। ਇਨ੍ਹਾਂ ਥਾਵਾਂ ਤੋਂ ਨਿਕਲਦੀਆਂ ਪੀੜ-ਤਰੰਗਾਂ ਦਾ ਸਹੀ-ਸਹੀ ਨਾਪ-ਤੋਲ ਕਰ ਰਹੇ ਹੋਣ। ਇਕੱਲਾ ਨਾਪ-ਤੋਲ ਹੀ ਨਹੀਂ ਸਗੋਂ ਮੇਰੀ ਪਿੱਠ 'ਤੇ ਉੱਕਰ ਹੋਈਆਂ ਇਨ੍ਹਾਂ ਸਜ਼ਾਵਾਂ ਰਾਹੀਂ ਹੁਣ ਤਾਈਂ ਮੇਰੇ ਤੱਕ ਸੰਚਾਰ ਹੋਈ ਸਿੱਖਿਆ-ਸਿੱਖਸ਼ਾ ਦਾ ਵੀ ਜਾਇਜ਼ਾ ਲੈ ਰਹੇ ਹੋਣ।

...ਅੰਗਰੇਜ਼ੀ ਮਾਸਟਰ ਦੀਨਾ ਨਾਥ ਦੀ ਖੂੰਟੀ ਦਾ ਮੇਰੇ ਹੱਥਾਂ ਮੌਰਾਂ ਨਾਲ ਬਣਿਆ ਰਿਸ਼ਤਾ, ਨਾ ਤਾਂ ਹਕੀਮਾਂ ਦੇ ਨੰਦੂ ਨਾਲੋਂ ਮੇਰਾ ਇਲੱਤ-ਨੁਮਾ ਗੱਠ-ਜੋੜ ਹੀ ਤੋੜ ਸਕਿਆ ਸੀ, ਤੇ ਨਾ ਹੀ ਬਰਸਟੀ ਕਰੋਅ ਦੀ ਅਬਾਰਤ ਚਾਚਾ ਨਹਿਰੂ ਜਾਂ ਮਹਾਤਮਾ ਗਾਂਧੀ ਦੇ ਪ੍ਰਸਤਾਵਾਂ 'ਚ ਮਿਕਸ ਹੋਣੋਂ ਹਟੀ ਸੀ। ਸਕੂਲੀ ਪੜ੍ਹਾਈ ਪੂਰੀ ਹੋਣ ਤੱਕ ਮੇਰਾ ਇਹੋ ਹਾਲ ਰਿਹਾ। ਕਲਾਸ ਕਮਰਿਆਂ 'ਚ ਪਏ, ਹਿਲਦੇ, ਝੋਲੇ ਮਾਰਦੇ ਡੈਸਕਾਂ-ਬੈਂਚਾਂ ਉੱਤੇ ਠੱਕ-ਠੱਕ ਵੱਜਦੀਆਂ ਉਂਗਲਾਂ ਤਾਂ ਸਗੋਂ ਹੋਰ ਵੀ ਤੇਜ਼-ਤਰਾਰ ਹੁੰਦੀਆਂ ਗਈਆਂ ਸਨ। ਇਹ ਤਾਂ ਹੋਰ ਵੀ ਕਈ ਤਰ੍ਹਾਂ ਦੀਆਂ ਸੁਰਾਂ, ਕਈ ਤਰ੍ਹਾਂ ਦੀਆਂ ਤਾਨਾਂ ਕੱਢਣ ਲੱਗ ਪਈਆਂ ਸਨ। ਪ੍ਰਾਰਥਨਾ ਥੜ੍ਹੇ ਉੱਤੋਂ ਸ਼ਬਦ-ਗੀਤ ਗਾਉਂਦੇ ਕਿਸੇ ਵੀ ਕੁੜੀ-ਮੁੰਡੇ ਦੀ ਹੇਕ-ਸੁਰ ਨਾਲ ਸੁਰ-ਬੱਧ ਹੋਇਆ ਤਬਲਾ-ਤਾਲ , ਮੈਂ ਵੱਡਾ ਢੋਲ ਰੱਖਣ ਵਾਲਾ ਮੇਜ਼ ਵਜਾ ਕੇ ਹੀ ਕੱਢ ਲਿਆ ਕਰਦਾ। ਪਿੰਡ, ਮੇਰੇ ਇਸ ਅਭਿਆਸ ਨੂੰ ਹੋਰ ਪ੍ਰਚੰਡ ਕਰਨ ਲਈ ਸੂਬੇਦਾਰ ਖੇਮਸੂੰਹ ਦੀ ਹਵੇਲੀ ਪਏ ਨਾਕਾਰਾ ਹੋਏ ਗੱਡੇ ਦੇ ਫੱਟੇ ਸਨ, ਜਾਂ ਦਿਨੀਂ-ਤਿਉਹਾਰੀਂ ਗੁਰਦਵਾਰੇ ਵੱਜਣ ਵਾਲੀ ਢੋਲਕੀ। ਸੁਰਮ ਸਿੰਘ ਰਾਗੀ ਮੈਨੂੰ ਉਚੇਚ ਨਾਲ ਘਰੋਂ ਸੱਦ ਲਿਆਉਂਦਾ। ਉਸਦੀ ਸ਼ਬਦ-ਗਾਇਕੀ ਕਾਫ਼ੀ ਸਾਰੀ



 

ਰਸ-ਭਰਪੂਰ ਹੋ ਗਈ ਸੀ। ਕੀਰਤਨ ਭੇਟ ਬਹੁਤ ਸਾਰੀ ਵੱਧਣ ਲੱਗ ਪਈ ਸੀ, ਮੇਰੇ ਢੋਲਕ-ਵਾਦਨ ਨਾਲ। ਉਸਦੇ ਹਾਰਮੋਨੀਅਮ ਤੇ ਢੇਰੀ ਹੁੰਦੇ ਕਿੰਨੇ ਸਾਰੇ ਨੋਟ ਦੇਖ ਕੇ ਪਹਿਲੋਂ ਪਹਿਲ ਮੇਰਾ ਚਿੱਤ ਵੀ ਅੱਛਾ ਖ਼ਾਸਾ ਆਨੰਦ-ਪ੍ਰਸੰਨ ਹੁੰਦਾ ਰਿਹਾ। ਫਿਰ ਦਿਸ ਅੰਦਰ ਸੱਚੀ ਗੱਲ ਆ ਇਕ ਤਰ੍ਹਾਂ ਦੀ ਖ਼ੁਤਖ਼ਤੀ ਜਿਹੀ ਹੋਣ ਲੱਗ ਪਈ। ਇਕ ਤਰ੍ਹਾਂ ਦੀ ਅੱਚੋਆਈ ਲੱਗਣ ਲੱਗ ਪਈ ਮੈਨੂੰ। ਇਸ ਅਚੋਆਈ ਕਾਰਨ ਮੈਂ ਸੂਰਮ ਸਿੰਘ ਦੀ ਕਥਾ-ਵਾਚਨਾ, ਸ਼ਬਦ-ਗਾਈਨ ਨੂੰ ਹੁੰਦੀਆਂ ਅਰਦਾਸਾਂ ਦਾ ਜਮਾਂ-ਜੋੜ ਅਗਲਵਾਂਢੀ ਹੋ ਕੇ ਆਪੂੰ ਕਰਨ ਲੱਗ ਪਿਆ, ਆਨੀ-ਬਹਾਨੀਂ। ਅਰਦਾਸ ਹੋਈ ਮਾਇਆ 'ਚ ਬਹੁਤਾ ਕਰਕੇ ਇਕ-ਇਕ ਰੁਪੱਏ ਦੇ ਨੋਟ ਹੁੰਦੇ ਸਨ। ਕਿਸੇ ਕਿਸੇ ਸ਼ਰਧਾਵਾਨ ਨੇ ਦੋ-ਦੋ ਦੇ ਨੋਟ ਦੀ ਚੜ੍ਹਤ ਵੀ ਚਾੜ੍ਹੀ ਹੁੰਦੀ। ਪੰਜਾਂ ਦਾ ਨੋਟ ਤਾਂ ਕਿਧਰੇ ਵਰ੍ਹੇ ਛਿਮਾਹੀ ਹੀ ਦੇਖਣ ਨੂੰ ਮਿਲਦਾ, ਕਿਸੇ ਵੱਡੇ ਘਰੋਂ ਆਇਆ। ਸੂਰਮ ਸਿੰਘ ਨਾਂ ਦਾ ਵੀ ਸੂਰਮ ਸਿੰਘ ਸੀ ਤੇ ਅੱਖਾਂ ਤੋਂ ਵੀ ਸੂਰਮਾ ਸਿੰਘ। ਪਰ, ਉਸਨੇ ਵਾਜੇ ਤੱਕ ਪੁੱਜੇ ਪੈਰਾਂ ਦੀ ਆਹਟ ਨੂੰ ਨੋਟਾਂ ਦੀ ਗਿਣਤੀ ਨਾਲ ਇਕ-ਬਰਾਬਰ ਕਰਨ ਵਿਚ ਕਦੀ ਭੁਲੇਖਾ ਨਹੀਂ ਸੀ ਖਾਧਾ। ਉਸਦੇ ਇਸ ਤੀਜੇ ਨੇਤਰ ਸਾਹਮਣੇ ਮੇਰੇ ਪਾਸ ਇਕੋ-ਇਕ ਢੰਗ-ਤਰੀਕਾ ਬਚਦਾ ਸੀ, ਚੁਸਤੀ ਮਾਰਨ ਲਈ। ਮੈਂ ਸੂਰਮ ਸਿੰਘ ਤੋਂ ਲੈਣ ਵਾਲੀ ਬਖ਼ਸ਼ੀਸ ਇਕ-ਇਕ ਰੁਪੱਏ ਦੀ ਥਾਂ ਦੋ-ਦੋ ਰੁਪੱਏ ਵਾਲੇ ਨੋਟਾਂ ਰਾਹੀਂ ਪ੍ਰਾਪਤ ਕਰਦਾ। ਉਸਦੇ ਹੱਥੀਂ ਗਿਣਵਾ ਕੇ। ਇਹ ਨੋਟ ਜੇ ਗਿਣਤੀ 'ਚ ਚਾਰ ਹੁੰਦੇ ਤਾਂ ਮੇਰੇ ਸਕੂਲ-ਖ਼ਰਚ ਲਈ ਇਨ੍ਹਾਂ ਦਾ ਮੁੱਲ ਅੱਠ ਰੁਪੱਏ ਹੁੰਦਾ। ਜੇ ਇਹ ਪੰਜ ਹੁੰਦੇ ਤਾਂ ਇਨ੍ਹਾਂ ਦੀ ਕੀਮਤ ਦਸ ਹੋ ਜਾਂਦੀ। ਸਕੂਲੇ, ਹੱਥ-ਰੇੜ੍ਹੀਆਂ, ਛਾਬੜੀਆਂ 'ਤੇ ਵਿਕਣ ਵਾਲੀ ਹਰ ਮਿੱਠੀ-ਨਮਕੀਨ ਸ਼ੈਅ, ਮੇਰੀ ਜੇਬ ਦੀ ਪਕੜ ਵਿਚ ਆਉਣ ਲੱਗ ਪਈ ਸੀ। ਬੀਬੀ ਤੋਂ ਪੰਜੀ-ਦਸੀ ਮੰਗਣ ਜਾਂ ਬਾਪੂ ਦੀ ਗੁੱਥਲੀ ਵਿਚੋਂ ਚੁਆਨੀ-ਅਠਿਆਨੀ ਚੋਰੀ ਕਰਨ ਦੀ ਹੁਣ ਕਦੀ ਨੌਬਤ ਹੀ ਨਹੀਂ ਸੀ ਆਈ। ਬਾਪੂ ਤਾਂ ਗੁਰਦਵਾਰੇ ਆਇਆ ਨਹੀਂ ਸੀ ਕਦੀ। ਬੀਬੀ ਨੂੰ ਮੈਂ ਇੱਥੋਂ ਕੀਤੀ ਕਮਾਈ ਦਾ ਅੱਧ-ਪਚੱਧ ਹੀ ਪਤਾ ਲੱਗਣ ਦਿੱਤਾ। ਉਂਝ ਵੀ ਉਹ ਗੁਰਦਵਾਰੇ ਦੇ ਹਾਲ ਕਮਰੇ 'ਚ ਕਦੀ ਅੰਦਰ ਨਹੀਂ ਆਈ। ਬਾਹਰੋਂ, ਬਰਾਂਡੇ 'ਚੋਂ ਨਿੰਮ ਕੇ ਮੱਥਾ ਟੇਕ ਕੇ, ਉਹ ਪਿੱਛੇ ਜਾ ਬੈਠਦੀ ਸੀ ਧੁੱਪੇ ਜਾਂ ਛਾਂਵੇਂ। ਵਿਹੜੇ ਦੇ ਹੋਰਨਾਂ ਤੀਵੀਆਂ-ਮਰਦਾਂ ਲਾਗੇ। ਸਾਨੂੰ ਕਮੀਂ-ਕਮੀਣਾਂ ਨੂੰ ਗੁਰਦਵਾਰੇ ਅੰਦਰ ਵੜਣ-ਬੈਠਣ ਦੀ ਪੱਕੀ-ਠੱਕੀ ਰੋਕ-ਰੁਕਾਵਟ ਤਾਂ ਕੋਈ ਨਹੀਂ ਸੀ ਕਿਸੇ ਵੱਲੋਂ, ਤਾਂ ਵੀ ਸਾਡੇ ਵਿਹੜੇ ਦੇ ਸਾਰੇ ਜੀਅ ਜੱਟਾਂ-ਜੀਮੀਂਦਾਰਾਂ, ਤਖਾਣਾਂ-ਲੁਹਾਰਾਂ, ਪੁਣਛੀਆਂ-ਕਰਾੜਾਂ ਦੇ ਨਿੱਕੇ ਨਿਆਣਿਆਂ, ਮਰਦਾਂ-ਇਸਤਰੀਆਂ ਤੋਂ ਕਾਫ਼ੀ ਸਾਰਾ ਹਟਵਾਂ ਬੈਠਦੇ ਸਨ। ਇਵੇਂ ਦਾ ਵੱਖਰੇਵਾਂ ਉਨ੍ਹਾਂ ਗਲੀਂ ਪਏ ਮਿੱਟੀ-ਲਿਬੜੇ, ਅਣਧੋਤੇ, ਗੰਦੇ-ਮੰਦੇ ਕੱਪੜਿਆਂ ਕਾਰਨ ਵੀ ਹੁੰਦਾ ਸੀ ਤੇ ਉਨ੍ਹਾਂ ਦੇ ਦਿਲਾਂ ਦਿਮਾਗ਼ਾਂ ਉਤੇ ਛਾਈ ਰਹਿੰਦੀ ਇਕ ਤਰ੍ਹਾਂ ਦੀ ਹੀਣ-ਭਾਵਨਾ ਕਾਰਨ ਵੀ। ਮੇਰੇ ਉੱਤੇ ਇਹ ਦੋਨੋਂ ਮੱਦਾਂ ਲਾਗੂ ਨਹੀਂ ਸਨ ਹੁੰਦੀਆਂ। ਮੈਂ ਸਕੂਲੇ ਜਾਣ ਲਈ ਧੋ-ਬਣਾ



 

ਕੇ ਰੱਖੀ ਸਾਫ਼ ਸੁਥਰੀ ਨਿੱਕਰ-ਕਮੀਜ਼ ਪਾ ਕੇ ਗੁਰਦਵਾਰੇ ਆਉਂਦਾ ਸਾਂ। ਦੂਜੇ, ਰਾਗੀ ਸੂਰਮ ਸਿੰਘ ਲਾਗੇ ਬੈਠਦਿਆਂ ਮੇਰੇ ਅੰਦਰਲੀ ਝਿਜਕ ਸਾਰੀ ਦੀ ਸਾਰੀ ਉੱਡ-ਪੁੱਡ ਗਈ ਸੀ। ਪਹਿਲੋਂ ਇਹ ਝਾਕਾ ਕਲਾਸ ਕਮਰੇ 'ਚ ਹਕੀਮਾਂ ਦੇ ਨੰਦੂ ਨਾਲ ਜੁੜ ਕੇ ਬੈਠਦਿਆਂ ਲੱਥਾ, ਫਿਰ ਸਕੂਲ ਦੇ ਪ੍ਰਾਰਥਨਾ ਥੜੇ 'ਤੇ ਵੱਡਾ ਢੋਲ ਵਜਾਉਂਦਿਆਂ। ਸੂਰਮ ਸਿੰਘ ਰਾਗੀ ਦੀਆਂ ਹਾਰਮੋਨੀਅਮ ਸੁਰਾਂ ਨਾਲ ਢੋਲਕ-ਤਾਲ ਇਕ-ਸੁਰ ਕਰਦਿਆਂ ਮੈਨੂੰ ਇਉਂ ਲੱਗਣ ਲੱਗ ਪਿਆ ਸੀ ਕਿ ਉਸਦੀ ਸ਼ਬਦ ਗਾਇਕੀ ਮੇਰੇ ਢੋਲਕ ਤਾਲ ਤੋਂ ਬਿਨਾਂ ਬਿਲਕੁਲ ਐਵੇਂ-ਕਿਵੇਂ ਦੀ ਐ ਫਿੱਕੀ ਫਿੱਕੀ ਜਿਹੀ। ਉਸ ਨੂੰ ਵੀ ਇਹ ਗੱਲ ਇਵੇਂ ਹੀ ਜਾਪਦੀ ਸੀ। ਨਹੀਂ ਤਾਂ ਪੈਰਾਂ ਦੀ ਆਹਟ ਨਾਲ ਚੜ੍ਹਾਵੇ ਦੀ ਗਿਣਤੀ ਨੂੰ ਇਕ-ਬਰਾਬਰ ਕਰਨ ਵਾਲੇ ਸੂਰਮਾ ਸਿੰਘ ਤੋਂ ਛੋਟੇ-ਵੱਡੇ ਨੋਟਾਂ ਦਾ ਫ਼ਰਕ ਕਿਵੇਂ ਗੁੱਝਾ ਰਹਿ ਸਕਦਾ ਸੀ। ਮੈਨੂੰ ਇਸ ਗੱਲ ਦੀ ਛੇਤੀ ਹੀ ਸਮਝ ਪੈ ਗਈ ਕਿ ਮੇਰੀ ਦੋ-ਰੁਪੱਏ ਦੇ ਨੋਟਾਂ ਵਾਲੀ ਚਲਾਕੀ ਨੂੰ ਉਸਨੇ ਜਾਣ-ਬੁੱਝ ਕੇ ਹਊ-ਪਰ੍ਹੇ ਕੀਤੀ ਰੱਖਿਆ ਸੀ। ਵਿਚ ਵਾਰ ਮੈਂ ਉਹ ਵਿਚਾਰੇ, ਲਾਚਾਰ, ਜੋਤ-ਹੀਣ ਰਾਗੀ ਸਿੰਘ ਨਾਲ ਇਵੇਂ ਦਾ ਛੱਲ-ਫ਼ਰੇਬ ਕਰਨ ਤੋਂ ਰੋਕਿਆ ਵੀ ਅਪਣੇ ਆਪ ਨੂੰ। ਗੁਰੂ-ਘਰ ਦਾ ਭੈਅ-ਡਰ ਮੰਨਦਿਆਂ, ਜਾਂ ਬੀਬੀ ਦੇ ਜੁੜਵੇਂ ਹੱਥਾਂ ਦੇ ਵੱਜੇ ਧੱਫ਼ੇ ਦੀ ਸੱਟ ਅੰਦਰਲੇ ਸੁਨੇਹੇ ਨੂੰ ਸਮਝਿਆਂ। ਪਰ...ਪਰ ਅੱਧੀ ਛੁੱਟੀ ਵੇਲੇ ਨੰਦੂ ਵਾਂਗ ਚੱਟ-ਪਟੀਆਂ ਚੀਜ਼ਾਂ-ਵਸਤਾਂ ਖਾਣ ਦੀ ਮੇਰੀ ਹਿਰਸ ਨੇ ਮੇਰੇ ਅੰਦਰ ਦੀ ਇਸ ਆਵਾਜ਼ ਦੀ ਪੇਸ਼ ਨਹੀਂ ਸੀ ਜਾਣ ਦਿੱਤੀ।

**ਦੀ ਵਾਟਰ ਰੋਜ਼ ਅੱਪ...ਇੱਟ ਡਰੈਂਕ, ਐਂਡ ਡਰੈਂਕ, ਐਂਡ ਡਰੈਂਕ...**

ਇਹ ਅੰਦਰਲੀ ਆਵਾਜ਼ ਇਨ੍ਹੀਂ ਦਿਨੀਂ ਵੀ ਕਈ ਵਾਰ ਮੇਰੀ ਰੋਕ-ਟੋਕ ਕਰ ਚੁੱਕੀ ਹੈ। ਰੀਮਿੱਕਸ ਅਕਾਡਮੀ 'ਚ ਹੁੰਦੇ ਉੱਤਰ-ਆਧੁਨਿਕ ਕਾਰ-ਵਿਹਾਰ ਤੋਂ ਆਪਣਾ ਆਪ ਬਚਦਾ ਰੱਖਣ ਲਈ ਆਖ ਚੁੱਕੀ ਹੈ। ਪਲ ਦੋ ਪਲ ਲਈ ਮੇਰੇ ਸੁਰਾਂ ਦੀ ਥਾਂ ਸ਼ੋਰ-ਕੁਬਾੜ ਉਗਲਦੇ ਪੋਟੇ, ਮੇਰੀ ਵਰ੍ਹਿਆਂ ਭਰ ਦੀ ਸੰਗੀਤ ਸਾਧਨਾ ਸਾਹਮਣੇ ਸ਼ਰਮਸ਼ਾਰ ਹੋਏ, ਝੂਠੇ ਪੈਣ ਲੱਗਦੇ ਹਨ। ਪਰ ਅਗਲੇ ਹੀ ਛਿਨ ਮੇਰੇ ਸਾਥੀ ਸਾਜ਼ਿੰਦਿਆਂ ਦਾ, ਮੇਰੇ ਕਾਲਜ ਕੁਲੀਗਜ਼ ਦਾ ਸ਼ਾਹੀ ਠਾਠ-ਬਾਠ ਮੇਰੀਆਂ ਅੱਖਾਂ ਅੱਗੇ ਜਾ ਖਲੋਂਦਾ ਹੈ। ਮੈਂ ਸੋਚਣ ਲੱਗਦਾਂ—'ਇਨ੍ਹਾਂ ਸੁਰ-ਸੰਗੀਤ ਮਾਹਿਰਾਂ ਨੇ ਵੀ ਤਾਂ ਰਾਗਾਂ-ਸਾਜ਼ਾਂ ਦੀ ਸੌਂਹ-ਕਸਮ ਖਾਧੀ ਹੋਵੇਗੀ ਕਦੀ। ਕਾਲਜ ਅਧਿਆਪਕਾਂ ਨੇ ਵੀ ਤਾਂ ਕਿਸੇ ਇਸ਼ਟ-ਉਸਤਾਦ ਅੱਗੇ, ਕਿਸੇ ਨੌਕਰੀ-ਦਾਤਾ ਸਾਹਮਣੇ ਹਲਫ਼ ਲਿਆ ਹੀ ਹੋਵੇਗਾ। ਫਿਰ ਉਹ ਕਿਨਾ ਕੁ ਮਾਣ-ਤਾਣ ਦਿੰਦੇ ਐ ਐਹੋ ਜਿਹੀਆਂ ਸੌਂਹਾਂ-ਕਸਮਾਂ ਨੂੰ, ਹਲਫ਼-ਨਾਮਿਆਂ ਨੂੰ ਜਾਂ ਅਪਣੇ ਅੰਦਰ ਦੀਆਂ ਆਵਾਜ਼ਾਂ ਨੂੰ, ਕਈ ਵਾਰ ਮੈਨੂੰ ਲੱਗਦਾ ਕਿ ਉਨ੍ਹਾਂ ਵਾਂਗ ਅੰਦਰਲੀਆਂ ਆਵਾਜ਼ਾਂ ਤੋਂ ਭੈਅ-ਮੁਕਤ ਹੋ ਕੇ ਹੀ ਮੈਂ ਐਥੋਂ ਤੱਕ ਦਾ ਸਫ਼ਰ ਕੀਤਾ ਹੈ। ਹਰੀ ਸੂੰਹ ਬਾਬੇ ਦੇ ਬਾਗ਼ 'ਚ ਹਰ ਸਾਲ ਬਣਦੀ ਕੱਖਾਂ ਦੀ ਕੁਲੀ ਵਰਗੇ ਪਿੰਡ ਦੇ ਢਾਰਾ-ਨੁਮਾ ਘਰ 'ਚੋਂ ਨਿਕਲ ਕੇ ਇਸ ਆਲੀਸ਼ਾਨ ਕੋਠੀ ਤੱਕ ਅੱਪੜਿਆਂ। ਇਨ੍ਹਾਂ



 

ਸਾਰੇ ਵਰ੍ਹਿਆਂ 'ਚ ਮੇਰੀ ਢੋਲਕ-ਤਬਲਾ ਵਿੱਦਿਆ ਵੀ ਮੇਰੇ ਅੰਗ-ਸੰਗ ਰਹੀ ਐ ਤੇ ਵੇਲਾ ਸੰਭਾਲਣ ਦੀਆਂ ਜੁਗਤਾਂ ਵੀ। ਇਹ ਜੁਗਤਾਂ ਮੈਂ ਕਾਲਜ ਦੀ ਪੜ੍ਹਾਈ ਤੋਂ ਲੈ ਕੇ ਕਾਲਜ 'ਚ ਪੜ੍ਹਾਉਂਦਿਆਂ ਤੇ ਹੁਣ ਹੀਮਿੱਕਸ ਅਕਾਡਮੀ ਦੀ ਖੱਟੀ-ਕਮਾਈ ਕਰਦਿਆਂ ਲਗਾਤਾਰ ਵਰਤੀਆਂ। ਪਤਾ ਨਈ ਮੇਰੀ ਇਹ ਜੁਗਤ-ਖੇਲ ਮੇਰੇ ਮਾਂ-ਪਿਓ, ਮੇਰੀ ਪਤਨੀ ਨੂੰ ਪਸੰਦ ਕਿਉਂ ਨਹੀਂ? ਵਿਰਧ ਮਾਂ-ਪਿਓ ਮੇਰੇ ਇਸ ਕਾਰ-ਵਿਹਾਰ ਤੋਂ ਅੱਕ-ਚਿੜ੍ਹ ਕੇ ਪਿੰਡ ਚਲੇ ਗਏ, ਮੁੜ ਕੇ ਨਹੀਂ ਪਰਤੇ। ਪਤਨੀ ਹਰ ਰੋਜ਼ ਕਲਾ ਕਰਦੀ ਐ, ਉਸਦੇ ਗੁੱਸੇ ਦਾ ਹੱਦ-ਬੰਨਾ ਹੀ ਕੋਈ ਨਹੀਂ। ਦੋਨਾਂ ਬੇਟੀਆਂ ਦੇ ਆਪ-ਹੁੱਦਰੀਆਂ ਹੋ ਜਾਣ ਦਾ ਸਾਰਾ ਦੋਸ਼ ਉਹ ਮੇਰੇ ਸਿਰ 'ਤੇ ਮੜ੍ਹਦੀ ਐ। ਉਸਨੂੰ ਮੇਰੀ ਕਿਸੇ ਵੀ ਗੱਲ 'ਤੇ ਯਕੀਨ ਨਹੀਂ ਰਿਹਾ। ਉਸਦਾ ਪਾਰਾ ਦਿਨ-ਪ੍ਰਤੀ-ਦਿਨ ਉੱਪਰ ਵਲ੍ਹ ਨੂੰ ਚੜ੍ਹਦਾ ਜਾਂਦਾ। ਮੈਨੂੰ ਉਹ ਅਗਲੇ ਦਿਨ ਦਾ ਲੈਸਨ ਤੱਕ ਵੀ ਤਿਆਰ ਨਹੀਂ ਕਰਨ ਦਿੰਦੀ। ਐਂਤਾਂ ਦੀ ਮੁਸ਼ਕਲ ਹੁੰਦੀ ਐ ਮੇਰੇ ਤੇ। ਅਜਿਹੇ ਮੌਕੇ, ਮੇਰੇ ਪਾਸ ਦੋ ਹੀ ਵਿਕਲੱਪ ਬਚੇ ਹੁੰਦੇ ਐ। ਮੈਂ ਪੂਰੀ ਤਨਦੇਹੀ ਨਾਲ ਇਨ੍ਹਾਂ ਨੂੰ ਇਕੱਠਿਆਂ ਲਾਗੂ ਕਰਨ ਦਾ ਯਤਨ ਵੀ ਕਰਦਾਂ। ਪਰ, ਇਹ ਦੋਨੋਂ ਤਾਂ ਹੁਣ ਜਿਵੇਂ ਮੁੱਢੋਂ-ਸੁੱਢੋਂ ਹੀ ਠੁੱਸ ਹੋ ਕੇ ਰਹਿ ਗਏ ਹੋਣ। ਨਾ ਤਾਂ ਬੇਟੀਆਂ 'ਤੇ ਮੇਰੀ ਝਾੜ-ਝੰਬ ਦਾ ਕੋਈ ਅਸਰ ਹੁੰਦਾ ਤੇ ਨਾ ਪਤਨੀ ਹੀ ਪੋਰਨੋ ਦ੍ਰਿਸ਼ ਦੇਖਣ ਲਈ ਰਾਜ਼ੀ ਹੁੰਦੀ ਐ। ਦੇਖਣੇ ਤਾਂ ਇਹ ਪਾਸੇ ਰਹੇ ਉਸ ਨੇ ਤਾਂ ਇਨ੍ਹਾਂ ਦੀਆਂ ਰੀਲ੍ਹਾਂ-ਸੀਡੀਆਂ ਨੂੰ ਚੁੱਲ੍ਹੇ 'ਚ ਸੁੱਟ ਕੇ ਫੂਕਣ ਤੱਕ ਦਾ ਅਲਟੀਮੇਟਮ ਦੇ ਦਿੱਤਾ ਹੋਇਆ। ਇਹੋ ਜਿਹਾ ਅਲਟੀਮੇਟਮ ਉਹ ਮੈਨੂੰ ਅਕਾਡਮੀ ਦਾ ਪਾਰਟ-ਟਾਈਮ ਜਾਬ ਬੰਦ ਕਰਨ ਲਈ ਕਈ ਵਾਰ ਦੇ ਚੁੱਕੀ ਐ। ਪਰ... ਇਹ ਮੈਂ ਹੀ ਆਂ ਕਿ ਅਜੇ ਤੱਕ ਅਪਣੀ ਥਾਂ ਡਟਿਆ ਖੜਾਂ। ਖੜਾ ਹੀ ਨਹੀਂ ਸਗੋਂ ਅੱਗੇ ਤੋਂ ਅੱਗੇ...ਹੋਰ ਤੋਂ ਹੋਰ...। ਮੇਰੀ ਇਹ ਹਿਰਸ-ਪਿਆਸ ਬੁਝਣ ਦਾ ਨਾਂ ਹੀ ਨਹੀਂ ਲੈਂਦੀ! ਮੇਰੀ ਇਸ ਦੌੜ ਨੂੰ ਕੋਈ ਤਣ-ਪੱਤਣ ਹੀ ਨਹੀਂ ਥਿਆਉਂਦਾ...!!

ਮੌਰਲ-!?.....!?.....!!??.....!!??



 

# ਚੀਕ-ਬੁਲਬਲੀ

ਲੈ, ਏਨ੍ਹਾਂ ਤੋਂ ਕੀ ਪੁੱਛਣਾਂ। ਮੇਤੋਂ ਪੁੱਛ। ਮੈਂ ਦਸਦੀ ਆਂ ਤੈਨੂੰ ਵਿਚਲੀ ਗੱਲ। ਮੈਂ ਈ ਜ਼ੋਰ ਪਾ ਕੇ ਬੁਣਆਇਆ। ਸਾਡੇ ਏਹ ਤਾਂ ਮੰਨਦੇ ਈ ਨਈਂ ਸੀ। ਕਹਿੰਦੇ ਸੀ—'ਛੱਡ ਕਰ ਚਰਨ ਕੌਰੇ, ਏਹ ਕੇੜ੍ਹੇ ਕੰਮਾਂ ਚੋਂ ਕੰਮ ਆਂ। ਵਾਫ਼ਰ ਜਿਆ। ਵਾਧੂ ਦਾ ਖ਼ਰਚ-ਖ਼ਰਾਬਾ। ਏਹ ਕਹਿਣ—ਓਹੀ ਪੈਹੇ ਹੋਰ ਕਿਤੇ ਲਾਅ। ਟੈਲਾਂ ਲੁਆ ਗੁਰਦੁਆਰੇ। ਵਾਗਲਾ ਕੁਰਆ ਸ਼ਹੀਦੀਂ। ਹੋਰ ਥਾਮਾਂ ਥੋੜੀਆਂ ਪਿੰਡ 'ਚ ਸੁਆਰਨ ਨੂੰ। ਮਸਾਣਾਂ ਆਂ, ਸਕੂਲ ਵੀ ਹੈਗਾ ਢੱਠਾ ਜਿਆ। ਕਮਰਾ ਬੁਣਆ ਦੇ ਓਥੇ। ਦੇਖਣ ਆਲੇ ਦੇਖਣਗੇ, ਯਾਦ ਕਰਨਗੇ। ਪੁੰਨਦਾਨ ਹੋ ਜਾਊ, ਨਾਲੇ ਅੱਗਾ ਸੰਵਰੂੰ'। ਏਹ ਤਾਂ ਮੈਂ ਈ ਨੀਂ ਮੰਨੀ। ਮੈਂ ਈ ਅੜੀ ਰਈ। ਮੈਂ ਖ਼ਿਆ—'ਅੱਗਾ ਜਿਸਲੇ ਆਊ ਉਸਲੇ ਦੇਖੀ ਜਾਊ। ਪਹਿਲਾਂ ਆਹ ਜੂਨ ਤਾਂ ਸੁਧਰੇ!' ਮੈਨੂੰ ਤਾਂ ਜਾਣੋਂ ਜੀਣਾ ਹਰਾਮ ਲੱਗਦਾ ਸੀ ਓਦਣ ਦਾ। ਜਿੱਦਣ ਦੀ ਹਾਅ ਖੇਹ ਘੋਲੀ ਆ ਕੰਜਰ ਦੇ ਬੀਅ ਨੇ। ਹਾ ਜੇੜ੍ਹਾ ਵਡਾ-ਵਕੀਲ ਜਿਆ ਬਣਿਆ ਫਿਰਦਾ, ਪਾਲਾ ਘੜਾਲਾ ਜਿਆ। ਹੋਅ ਦੱਸ! ਨੀ ਸਾਡੇ ਈ ਘਰੋਂ ਖਾਂਦਾ ਰਿਆ। ਐਥੇ ਈ ਸੌਂਦਾ-ਮਰਦਾ ਰਿਆ। ਹਜੇ ਕਲ੍ਹ ਦੀਆਂ ਗੱਲਾਂ। ਹੁਣ ਜੇ ਮਾੜੀ-ਮੋਟੀ ਸੂਰਤ ਆ ਈ ਗਈ ਆ, ਤਾਂ ਆਕੜ ਦੇਖ ਲਾਅ ਔਤ-ਜਾਣੇ ਦੀ। ਮੈਂ ਤਾਂ ਕਹਿਨੀਂ ਆਂ ਨਿੱਜ ਹੋਮੇਂ ਐਹਾ ਜਿਆ। ਮੈਂ ਤਾਂ ਪੱਛੋਤਾਓਨੀ ਆਂ ਓਸ ਘੜੀ ਨੂੰ ਜਿੱਦਣ ਹਾਂ ਕਰ ਬੈਠੀ। ਚੱਲ ਜੇ ਕਰ ਈ ਬੈਠੀ ਆਂ ਤਾਂ ਹੇਠਾ-ਉੱਤਾ ਵੀ ਮੈਂ ਕੀ ਕਰੂੰ। ਸੁਧਾਰੂੰ ਵੀ ਮੈਂ ਈ। ਲੱਤ ਹੇਠੋਂ ਦੀ ਲੰਘਾਊ ਵੱਡੇ ਲਾਟ ਸਾਬ੍ਹ ਨੂੰ। ਮੈਨੂੰ ਤਾਂ ਹਜੇ ਅਗਲੀਓ ਈ ਨਈਂ ਭੁੱਲਦੀ! ਮੈਂ ਤਾਂ ਓਦੋਂ ਮੀਂ ਕਹਿੰਦੀ ਸੀ, ਏਹ ਸਾਰੀ ਕਾਰਸਤਾਨੀ ਹੈ ਈ ਏਸੇ ਗੋਲੀ-ਲੱਗੜੇ ਦੀ। ਨਈਂ, ਅੱਗੇ ਨਈਂ ਹਿੱਲੀ ਸਰਪੰਚੀ! ਜਦ ਦੀ ਮੈਂ ਆਈ ਆਂ, ਪਹਿਲਾਂ ਏ੍ਹਨਾਂ ਦੇ ਬਾਪੂ ਜੀ ਹੁੰਦੇ ਸੀ ਸਰਪੰਚ। ਫੇਏ ਏਹ ਆਪੂੰ ਰਏ ਐਨੀਂ ਫੇਰਾਂ। ਏਹ ਤਾਂ ਆਹ ਪਰੂੰ-ਪਰਾਰ ਜਏ ਪਤਆ ਨਈਂ ਕੀ ਪਾਇਆ ਏਸ ਖੇਹ-ਪੈਣੇ ਨੇ ਸਾਰੇ ਪਿੰਡ ਦੇ ਸਿਰ 'ਚ, ਪਤਾ ਨਈਂ ਕੀ ਟੂਣਾ ਕੀਤਾ, ਸਾਰਾ ਪਿੰਡ ਈ ਏ੍ਹਦੇ ਪਿੱਛੇ ਲੱਗ ਤੁਰਿਆ। ਉਹ ਲੰਡੀ ਜੇਈ ਬਣਾਤੀ ਸਰਪੰਚਣੀ। ਕੀ ਨਾਂ ਓਦ੍ਹਾ ਈਸਰੀ-ਈਸਰੀ। ਸਾਡੇ ਏਹ ਤਾਂ ਓਦੋਂ ਮੀਂ ਹੈਦਾਂ ਈ ਆਖੀ ਜਾਣ ਮੈਨੂੰ। ਕਹਿਣ—'ਛੱਡ ਪਰ੍ਹਾਂ ਚਰਨ ਕੌਰੇ, ਕਿਉਂ ਕਲਪੀ ਜਾਨੀ ਆਂ। ਏਦ੍ਹੇ 'ਚ ਨਾ ਪਿੰਡ ਦਾ



 

ਕਸੂਰ ਆ ਨਾ ਓਦ੍ਹਾ। ਏਹ ਤਾਂ ਸਰਕਾਰੂ ਹੁਕਮ ਸੀ ਮੰਨਣਾ ਪੈਣਾ ਸੀ। ਨਾਲੇ ਜਾਤਾਂ ਪਾਤਾਂ 'ਚ ਕੀ ਰੱਖਿਆ। ਉਹ ਕੇੜ੍ਹਾ ਓਪਰੀ ਆ। ਅਪਣੀ ਦਿਹਾੜੀਦਾਰ ਈ ਆ। ਆਪਣਾ ਈ ਮੁੰਡਾ ਓਦ੍ਹੀ ਪਿੱਠ 'ਤੇ ਆ, ਪਾਲ ਸੂੰਹ। ਉਹ ਪੜ੍ਹਿਆ-ਲਿਖਿਆ ਆ। ਉਂ ਮੀਂ ਸਿਆਣਾ। ਕੰਮ ਤਾਂ ਉਨ੍ਹੇ ਕਰਨੇ। ਕ੍ਹਾਨੂੰ ਵਗਾੜਨੀ ਆਂ ਕਿਸੇ ਨਾਂ।' ਚੱਲ੍ਹ ਉਹ ਵੀ ਸਾਡੇ ਏਨ੍ਹਾਂ ਨੇ ਜਿੱਦਾਂ ਕੇਹੀ ਮੈਂ ਮੰਨ ਲਈ। ਸਬਰ ਕਰ ਲਿਆ ਔਖੀ-ਸੌਖੀ ਨੇ। ਹੁਣ ਦੇਖ ਲਾਅ ਕੀ ਚੰਦ ਚਾੜਿਆ! ਟੂਟ-ਪੈਣੇ ਨੇ। ਓਦਾਂ ਸੱਚੀ ਗੱਲ ਆ ਉਨ੍ਹੇ ਐਦਾ ਕਦੀ ਕੀਤੀ ਨਈਂ ਸੀ। ਅੱਜ ਤਾਈਂ ਨੀ ਕੀਤੀ। ਏਹ ਓਦ੍ਹੀ ਪਿੱਠ ਸੁਣਦੀ ਆ। ਜੇ ਉਨ੍ਹੇ ਨਈਂ ਕੀਤੀ ਤਾਂ ਮੈਂ ਮੀਂ ਉਦ੍ਹੇ ਨਾਲ ਕੋਈ ਤੇਰ-ਮੇਰ ਨਈਂ ਰੱਖੀ। ਅੱਜ ਤਾਈਂ ਨਈਂ ਰੱਖੀ। ਏਹ ਤਾਂ ਜਿੰਦਣ ਦੀ ਆਹ ਨਮੋਓਂ ਗੱਲ ਦੱਸੀ ਆ ਏਨ੍ਹਾਂ ਤਸੀਲੋਂ ਆਕੇ, ਮੇਰੇ ਤਾਂ ਅੰਦਰੋਂ ਬਲ਼-ਬਲ਼ ਉਠਦੀਆਂ। ਸਾਡੇ ਏਹ ਤਾਂ ਹਜੇ ਵੀ ਕੈਹੀ ਜਾਂਦੇ ਆ—'ਚੱਲ ਜੇ ਕਰ ਈ ਬੈਠਾ, ਤਾਂ ਛੱਡ ਪਰ੍ਹਾਂ। ਹੈ ਤਾਂ ਫੇਏ ਵੀ ਤੇਰਾ ਈ।' ਮੈਂ ਖ਼ਿਆ—'ਨਾ ਜੀ ਨਾ, ਹੁਣ ਨਾ ਆਖੋ। ਹੁਣ ਤਾਂ ਮੈਂ ਸੁਣਨੀ ਨਈਂ ਇਕ ਵੀ। ਹੁਣ ਤਾਂ ਮੈਂ ਅੜੀ ਪੂਰੀ ਕਰਕੇ ਹਟੂੰ। ਹੁਣ ਤਾਂ ਕੁਢਆਉਂ ਮੈਂ ਨੱਕ ਨਾ' ਲਕੀਰਾਂ। ਓਸ ਕੱਲਗਦੇ ਤੋਂ ਮੀਂ, ਸਾਰੇ ਪਿੰਡ ਤੋਂ ਮੀਂ। ਹੁਣ ਦੇਖੀਂ ਤੂੰ ਨੱਕ ਨੀਮਾਂ ਹੁੰਦਾ ਕਿ ਨਈਂ ਹੁੰਦਾ! ਵਿਚੇਈ ਜੱਟਾਂ ਦਾ, ਵਿਚੇਈ ਚਮਾੜ੍ਹਲੀ ਦਾ, ਵਿਚੇਈ ਓਦਾ। ਉਹ ਜੇੜ੍ਹਾ ਵਕੀਲ-ਵਕੂਲ ਜੇਆ ਬਣਿਆ ਫਿਰਦਾ......।'

"ਕੀ ਕਿਹਾ—ਵਕੀਲੋਂ ਉੱਪਰ ਹੋ ਗਿਆ। ਜੱਜ ਬਣ ਗਿਆ? ਛਾਰਪੁਰ ਚਲੇ ਗਿਆ।?" ਹਾਅ ਕੁੜੇ ਤੈਨੂੰ ਕਿਨ੍ਹੇ ਦੱਸਿਆ। ਸੱਚੀ ਗੱਲ ਆ, ਮਛਗੂਲਾ ਤਾਂ ਨਈਂ ਕਰਦੀ?...ਅੱਛਿਆ ਏਹ ਗੱਲ ਆ। ਮੈਂ ਨਾ ਆਖਾਂ ਚਮਾੜ੍ਹਲੀ ਆਫ਼ਰੀ ਕਾਤੋਂ ਫਿਰਦੀ ਆ। ਵੇਹੜਾ ਆਕੜ-ਆਕੜ ਕਾਹਤੋਂ ਤੁਰਦਾ ਆ ਪਰਸੋਂ ਚੌਥ ਤੋਂ। ਲਾਜੋ ਵੀ ਖ਼ਬਰਿਆ ਤਾਈਉਂ ਨੀ ਆਈ।...ਹੁੰਦਾ ਈ ਆ, ਭੈਣ ਮੇਰੀਏ ਚਾਅ ਤਾਂ ਹੁੰਦਾ ਈ ਆ। ਖ਼ੁਰਸੀ ਤਾਂ ਐਥੇ ਪਿੰਡ ਦੀ ਨਈਂ ਮਾਣ। ਉਹ ਤਾਂ ਭਲਾ ਹੋਗੀ ਈ ਅਫਸਰੀ। ਦੇਖ ਲਾਅ ਅੜੀਏ ਟੈਮ ਟੈਮ ਦੀਆਂ ਗੱਲਾਂ। ਨਿੱਕਾ ਹੁੰਦਾ ਏਹ ਐਥੇ ਈ ਪੈ ਜਿਹਾ ਕਰੇ, ਪੜ੍ਹ-ਪੜ੍ਹ ਕੇ। ਸੁੱਖੇ ਸਾਡੇ ਲਾਗੇ ਹਰੋਜ਼। ਹਾਰ ਕੇ ਇਕ ਦਿਨ ਮੈਂ ਗੁੱਸੇ ਹੋਈ ਸੁੱਖ ਨੂੰ। ਮੈਂ ਕਿਆ—'ਰਾਹ ਰਾਹ ਦੀ ਗੱਲ ਚੰਗੀ ਲੱਗਦੀ ਆ। ਏਦ੍ਹੇ ਬਿਨਾਂ ਜੇ ਪੜ੍ਹ ਨੀ ਸਕਦਾ ਤੂੰ, ਤਾਂ ਏਦ੍ਹਾ ਮਤਬੱਲ ਏਹ ਤਾਂ ਨੀ, ਪਈ, ਏਹ ਸੌਮੇਂ ਵੀ ਰੇਰੇ ਲਾਗੇ, ਬਰੋਬਰ ਮੰਜੀ ਡਾਹ ਕੇ।' ਮੁੰਡਾ ਮੇਰਾ ਤਾਂ ਕੁਸ਼ ਨੀ ਬੋਲਿਆ, ਸਾਡੇ ਏਨ੍ਹਾਂ ਮੈਨੂੰ ਓਸਲੇ ਟੋਕ ਦਿੱਤਾ। ਕਹਿਣ ਲੱਗੇ—"ਚਰਨ ਕੋਰੇ, ਤੂੰ ਮੀਂ ਹੱਦ ਕਰਦੀ ਆਂ। ਕਿੱਥੇ ਜਾਂਦੇ ਵਿਚੂ ਔਧੀ ਰਾਤੀਂ। ਸੌਣਾ ਈ ਹੁੰਦਾ ਦੋ ਘੜੀਆਂ। ਚੱਲ ਜੇ ਮੰਜੀ ਨਈਂ ਤਾਂ ਫੱਟਾ ਜੁ ਪਿਆ ਕੰਧ ਲਾਗੇ ਬੈਠਣ ਆਲਾ। ਉਹਤੇ ਪੈ ਜਿਆ ਕਰੂ। ਓਹ ਕੋਈ ਮਾੜਾ ਕੰਮ ਕਰਦਾ। ਚਾਰ ਅੱਖਰ ਦੱਸਦਾ ਈ ਨਲੈਕ ਤੇਰੇ ਨੂੰ। ਓਂ ਤਾਂ ਏਨੂੰ ਇੱਲ ਦਾ ਨਾਂ ਕੁੱਕੜ ਨੀ ਆਉਣਾ।" ਲੈ ਅੜੀਏ, ਉਹ ਦਿਨ ਜਾਏ ਅੱਜ ਦਾ ਆਏ, ਮੈਂ ਨੀਂ ਰੋਕਿਆ ਉਨ੍ਹੂੰ ਕਿਸੇ ਵੀ ਗੱਲੋਂ। ਸੱਚੀ ਗੱਲ ਆ। ਬੰਦੇ ਫੇਏ



 

ਵੀ ਬੰਦੇ ਹੁੰਦੇ ਆ। ਸਾਡੀ ਜਨਾਨੀਆਂ ਦੀ ਤਾਂ ਜਿੰਦਾਂ ਕਹਿੰਦੇ ਆ ਮੱਤ ਗੁੱਤ ਪਿੱਛੇ ਹੁੰਦੀ ਆ। ਸਾਨੂੰ ਨੀ ਅਹੁੜਦੀ ਲੰਮੀ ਚੌੜੀ। ਓਦਾਂ ਵੀ ਸਾਡੇ ਏਨ੍ਹਾਂ ਦਾ ਸੁਭਾ ਈ ਐਹਾ-ਜਿਹਾ। ਏਹ ਨੀਂ ਕਿਸੇ ਨੂੰ ਦੁੱਖ ਦੇ ਕੇ ਰਾਜ਼ੀ। ਓਦਣ ਮੈਂ ਜੇ ਹੁੜ-ਮੱਤ ਕਰਦੀ ਤਾਂ ਕ੍ਹਾਨੂੰ ਕਰ ਹੋਣੀਆਂ ਸੀ ਦਸ ਜਮਾਤਾਂ ਸੁੱਖੇ ਸਾਡੇ ਤੋਂ। ਸੱਚੀ ਦੱਸਾਂ, ਪਾਲੇ ਆਸਰੇ ਈ ਹੋਇਆ ਸੁੱਖਾ ਬਾਅਰ ਜਾਣ ਜੋਗਾ। ਨਈਂ ਦੂਜੇ ਹੈਗੇ ਈ, ਦੋਨੋ ਬੁਲਡਓਂਗ। ਸਾਡੇ ਏਹ ਟਿਟਕ ਕੇ ਮਰ ਗਏ ਏਨ੍ਹਾਂ ਪਿੱਛੇ। ਹਰੋਜ਼ ਕਿਹਾ ਕਰਨ, "ਕੰਜਰੋ, ਹਰਾਮ ਦਿਓ ਪੜ੍ਹ ਲਓ ਚਾਰ ਅੱਖਰ ਪੜ੍ਹ ਲਓ।" ਪਰ ਜੀ ਕਿੱਥੇ। ਸਮਝਾ-ਬੁਝਾ ਕੇ ਵੀ ਦੇਖਿਆ ਪੇਏ ਨੇ। ਪਰ ਨਈਂ। ਇਲਮ-ਵਿੱਦਿਆ ਜਾਣੋ ਏਨ੍ਹਾਂ ਦੇ ਕਰਮਾਂ 'ਚ ਈ ਹੈ ਨੀਂ ਸੀ। ਜੇ ਹੁੰਦੀ ਤਾਂ ਆਹੀ ਕੁਸ਼ ਕਰਦੇ। ਹੁਣ ਐਥੇ ਈ ਖੇਹ ਛਾਣਦੇ ਆ। ਸੌ ਐਬ ਲੱਗਾਇਆ ਆ। ਜੋ ਹੱਥ ਲਗਦਾ ਖਾਈ ਤੁਰੀ ਜਾਂਦੇ ਆ। ਫ਼ੀਮ, ਭੁੱਕੀ, ਜਰਦਾ। ਅੱਗ-ਲੱਗਣੀ ਛੜੀ ਛਰਾਬ ਨੇ ਤਾਂ ਜਾਣੋ ਏਨ੍ਹਾਂ ਦੀ ਪੱਟੀ ਈ ਮੇਸਤੀ। ਜੇ ਪੱਲੇ ਹੁੰਦੇ ਚਾਰ ਅੱਖਰ, ਤਾਂ ਹੁਣ ਨੂੰ ਕਿਸੇ ਸਿਰੇ ਲੱਗੇ ਹੋਣਾ ਸੀ। ਜਿੰਦਾਂ ਹੱਥ ਅੜਦਾ ਸੀ ਮੇਰਾ। ਤੈਨੂੰ ਪਤਾ ਈ ਆ, ਭਰਾ ਮੇਰੇ ਦੋਨੋ ਬਾਅਰ ਆ, 'ਮਰੀਕੇ-ਕਨੇਡੇ। ਗਾਹਾਂ ਨਿਆਣਾ ਨਿੱਕਾ ਵੀ ਉਨ੍ਹਾਂ ਓਥੇਈ ਸੱਦ ਲਿਆ ਸਾਰਾ। ਮੇਰੇ ਸੁੱਖੇ ਨੂੰ ਸੁੱਖ ਨਾ ਵੱਡਾ ਈ ਲੈ ਗਿਆ ਬਾਅਰ। ਓਦ੍ਹਾ ਬਓਤ ਤੇਹ ਆ ਸਾਡੇ ਸਾਰਿਆਂ ਨਾ'। ਉਹ ਤਾਂ ਮੈਨੂੰ ਵੀ ਕਹਿੰਦਾ—ਭੈਣ ਤੂੰ ਮੀ ਪੁੱਜ ਐਥੇ, ਭਾਈਏ ਸਮੇਤ। ਮੈਂ ਕਹਿੰਨੀ ਆਂ, ਪੱਕੇ ਪੈਰੀਂ ਹੋ ਕੇ ਜਾਮਾਂ। ਪਿੱਛੋਂ ਕੀ ਪਤਆ, ਸਾਰੀ ਖੇਹ ਖਰਾਬ ਕਰ ਸੁੱਟਣ, ਟੁੱਟ ਪੈਣੇ ਵੱਡੇ। ਇਕ ਗੱਲ ਦੱਸਾਂ, ਐਹੋ ਜਏ ਕੰਮਾਂ 'ਚ ਬੜੀ 'ਮਦਾਦ ਕੀਤੀ ਆ ਸਾਡੀ ਪਾਲੇ-ਗੁਲਾਲੇ ਨੇ। ਉਂ ਵੀ ਧੇਲਾ ਨੀ ਲਿਆ ਸਾਤੋਂ। ਹੁਣ ਤਾਈਂ ਨਈਂ ਲਿਆ। ਏਹ ਉਦ੍ਹੀ ਪਿੱਠ ਸੁਣਦੀ ਆ। ਮੈਂ ਤਾਂ ਕਹਿਨੀ ਆਂ ਜੇ ਉਨੂੰ ਜੱਜੀ ਮਿਲ ਗਈ ਆ, ਤਾਂ ਖ਼ਰਾ ਈ ਹੋਇਆ ਇਕ ਗੱਲੋਂ। ਛਾਰਪੁਰ ਕੇੜ੍ਹਾ ਦੂਰ ਆ। ਜਿੰਨਾ ਐਸ ਵੰਨੇ ਨਮਾਂ-ਸ਼ੈਅਰ, ਓਨਾਂ ਈ ਓਅਸ ਵੰਨੇ ਛਾਰਪੁਰ। ਮੈਂ ਕਹੂੰ, ਸਾਡੇ ਏਨ੍ਹਾਂ ਨੂੰ ਪਈ ਉਨੂੰ ਕੱਲ੍ਹ ਨੂੰ ਈ ਜਾ ਮਿਲੋ।...ਓਥੇ ਬੈਠਾ ਤਾਂ ਸਗੋਂ ਬਓਤੀ 'ਮਦਾਦ ਕਰੂ ਸਾਡੀ।

"ਕੀ ਕਿਹਾ! ਏਦਾਂ ਨਈਂ ਕਰਦੇ ਹੁੰਦੇ ਏਹ...?" ਕਿਉਂ ਨਈਂ ਕਰਦੇ? ਹੋਰ ਕਰਨ ਨਾ ਕਰਨ, ਮੇਰਾ ਪਾਲ ਸੂੰਹ ਬਰ-ਜ਼ਰੂਰ ਕਰੂ। ਸਾਡੇ ਏਹ ਕਹਿਣ ਨਾ ਕਹਿਣ, ਮੈਂ ਕਹੂੰ ਆਪੂੰ। ਮੈਂ ਦੱਸੂੰ ਸਾਰੀ ਗੱਲ। ਨਾਲੇ ਕਹੂੰ—ਏਹ ਕੰਮ ਕਰਨਾ ਈ ਕਰਨਾ। ਦੇਖੀਂ ਤਾਂ ਸਈ ਤੂੰ। ਮੈਨੂੰ ਪਤਆ ਉਦ੍ਹੇ ਸੁਭਾ ਦਾ। ਉਹ ਨੀਂ ਭੁੱਲਦਾ ਕਿਸੇ ਦੀ ਕੀਤੀ ਕੱਤਰੀ। ਏਹ ਉਦ੍ਹੀ ਪਿੱਠ ਸੁਣਦੀ ਆ। ਜਦ ਮੈਂ ਨੀਂ ਰੱਖੀ ਉਦ੍ਹੇ ਨਾ' ਕੋਈ ਤੇਰ ਮੇਰ, ਉਹ ਕਿਉਂ ਰੱਖੂ? ਜਿਹੋ ਜਿਆ ਮੇਰਾ ਸੁਖਵਿੰਦਰ, ਉਹੋ ਜਿਹਾ ਪਾਲਾ।...ਆ ਤਾਂ ਲੈਣ ਦੇ ਉਨੂੰ ਪਿੰਡ...ਮੈਂ ਫੜੂੰ ਉਨੂੰ ਕੰਨੋਂ...।

"ਹੈਅ....ਆਇਆ ਸੀਈ ਕੱਲ-ਪਰਸੋਂ...! ਵੱਡੀ ਸਾਰੀ ਮੋਟਰ ਕਾਰ ਹੇਠਾਂ ਸੀ ਈ...!! ਮੱਥਾ ਵੀ ਟੇਕ ਗਿਆ ਸ਼ਹੀਦੀਂ...!!!" ਹੇਤ ਤੇਰੇ ਰੱਖੇ ਜਾਣ ਕੁੱਤੀਏ ਜਾਤੇ।



 

ਨਿੱਜ ਹੋਮੇਂ ਤੂੰ ਐਹੋ ਜਿਆ। ਦਿਖਾ ਤਾਂ ਨਾ ਅਸਲ ਆਪਾ। ਐਮੇਂ ਨਈਂ ਕਿਅ੍ਹਾ ਸਿਆਣਿਆਂ! ਪਈ—ਡੰਗਰ, ਸ਼ੂਦਰ, ਢੋਅਰ, ਤੀਮੀਂ...। ਭਲ ਕਿੱਦਾਂ ਬੋਲੀਦਾ ਅਖਾਉਣ ?...ਚੱਲ ਜਿੱਦਾਂ ਵੀ ਹੋਇਆ।...ਏਹ ਜਾਤ ਨਈਂ ਕਿਸੇ ਦੀ ਮਿੱਤ। ਏਹ ਤਾਂ ਅਸੀਂ ਆਂ ਜੱਟ-ਬੂਟ, ਸੌ ਮੂਰਖਾਂ ਦੇ ਮੂਰਖ। ਐਮੇਂਈ ਪੱਲਿਓਂ ਲਾਉਂਦੇ ਰਏ ਐਨਾ ਚਿਰ। ਨਾਲੇ ਏਨੂੰ ਤੂਸਦੇ ਰਏ, ਨਾਲੇ ਉਨੂੰ ਝੁਲਕਾ ਦਿੰਦੇ ਰਏ, ਕਮਜਾਤ ਜਈ ਨੂੰ, ਨਾਨੀ ਊਂਦੀ ਨੂੰ।...ਤੂੰ ਆਪੂੰ ਦੱਸ, ਕੰਮ ਕਰਨ ਜੋਗੀ ਹੈ ਸਈ ਉਹ। ਜਾਨ ਤਾਂ ਉਦ੍ਹੇ 'ਚ ਰਈ ਨਈਂ। ਉਮਰੋਂ ਪਤਾ ਨਈਂ ਕਿੱਥੇ ਪੁੱਜੀਓ ਆ! ਕੰਮ ਉਹਤੋਂ ਸੁਆਹ ਹੁੰਦਾ ਨਾਲੇ ਖੇਹ। ਏਹ ਤਾਂ ਸਾਡੇ ਏਨ੍ਹਾਂ ਦਾ ਸੁਭਾ ਈ ਐਹਾ ਜਿਆ। ਏਹ ਨੀਂ ਦੇਖ ਸਕਦੇ ਕਿਸੇ ਨੂੰ ਰੋਂਦਾ-ਚੀਕਦਾ। ਫੱਟ ਤਰਸ ਕਰ ਬਹਿੰਦੇ ਆ। ਫੱਟ ਪੱਲਾ ਖੋਲ੍ਹ ਦਿੰਦੇ ਆ। ਏਹ ਕਹਿੰਦੇ ਹੁੰਦੇ ਆ—ਗਰੀਬ-ਗੁਰਬੇ ਨੂੰ ਦਿੱਤਿਆਂ ਸੀਸਾਂ ਐਥੇ ਮਿਲਦੀਆਂ, ਕੀਤਾ ਪੁੰਨਦਾਨ ਅਗਲੇ ਜਰਮ 'ਚ। ਖਬਰੇ ਕਿੰਨੇ ਗੁਣਾਂ ਵਧ ਕੇ ਦੱਸਦੇ ਹੁੰਦੇ ਆ।...ਲੈ ਕੁੜੇ ਸਾਡੇ ਏਹ ਤਾਂ ਸੀ ਈ ਐਹੋ ਜੇਏ। ਮੈਂ ਮੀਂ ਸੁਦੇਣ ਬਣ ਰਈ। ਏਨ੍ਹਾਂ ਪਿੱਛੇ ਲੱਗ ਕੇ ਘਰ ਉਜਾੜਦੀ ਰਈ। ਖਾਣ-ਪੀਣ, ਪਹਿਨਣ-ਪਰਚਣ ਜਿਹੋ ਜਿਆ ਸੁਖੇ ਲਈ, ਉਹੋ ਜਿਆ ਪਾਲੇ ਲਈ। ਦੱਸ ਕੀ ਲੱਭਾ ?....ਛਿੱਕੂ! ਅਗਲਾ ਦੇਖ ਲਾਅ ਕੀ ਕਰ ਗਿਆ। ਗੂਠਾ ਦਿਖਾ ਕੇ ਗਿਆ ਕਿ ਨਈਂ, ਐਂ ਕਰਕੇ। ਹੈਤ ਤੇਰੇ ਰੱਖੇ ਜਾਣ। ਨਿੱਜ ਹੋਮੇਂ ਤੂੰ ਐਹਾ ਜਿਹਾ। ਦੱਸ ਕੁੜੇ ਦੇਖਦਾ-ਸੁਣਦਾ ਵੀ ਕਹਿੰਦਾ ਹੋਊ! ਆਹੀ ਪਈ—ਲੰਬੜ ਦਾ ਲਾਡਲਾ, ਉਨੂੰ ਮਿਲ ਕੇ ਵੀ ਨਈਂ ਗਿਆ। ਪਾ ਗੀ ਕਨਾ ਕੀਤੀ ਕਰਾਈ ਖੂਹ 'ਚ, ਖੇਹ ਪੈਣੇ ਨੇ। ਹਾਲੀਂ ਮੈਂ ਸੋਚਦੀ ਸੀ, ਹੁਣ ਜਿਦੱਣ ਵੀ ਆਊ, ਮੈਂ ਤੈਨੂੰ ਸੱਦੂੰ ਘਰੇ। ਫੇਅਰ ਆਖੂੰ—ਲੈ ਦੇਖ ਆਹ ਆ ਮੇਰਾ ਛਿੰਦ। ਹੈ ਕਿ ਨਈਂ ਗੋਰਾ ਚਿੱਟਾ, ਗਰੇਜਾਂ ਅਰਗਾ। ਜਮਾਂ ਈ ਸੁੱਖੇ ਸਾਡੇ ਅਰਗਾ। ਕਹਿੰਦਾ ਕੋਈ ਏਨੂੰ ਚਮਾਰ!...ਹੁਣ ਦੇਖ ਲਾਅ, ਕਰਤੀ ਨਾ ਓਹੀ ਗੱਲ ਚਮਾਰਾਂ ਆਲੀ। ਹੈਂਅ ਦੱਸ, ਆਇਆ ਵੀ ਤਾਂ ਬਾਅਰੋਂ ਬਾਅਰ ਮੁੜ ਗਿਆ। ਚੱਲ ਕੋਈ ਨਾ, ਆ ਲੈਣ ਦੇ ਏਨ੍ਹਾਂ ਨੂੰ ਸ਼ੈਅਰੋਂ। ਮੈਂ ਦੱਸੂੰ ਠੋਕ-ਵਜਾ ਕੇ। ਨਾਲੇ ਕਰਦੀਂ ਆਂ ਟੱਲੀਫੂਨ ਸੁੱਖੇ ਨੂੰ ਕਨੇਡੇ। ਉਨੂੰ ਦੱਸੂੰ, ਪਈ ਆਹ ਚੰਦ ਚਾੜ੍ਹਿਆ ਬੁਲਡਓਂਗ ਜਿਏ ਨੇ। ਨਾ ਮੂੰਹ ਨਾ ਮੱਥਾ, ਜਿੰਨ ਪਹਾੜੋਂ ਲੱਥਾ। ਮੈਂ ਤਾਂ ਕਹਿਨੀ ਆਂ, ਹੈਅ ਕਰਨੀ ਈ ਨਈਂ ਚਾਹੀਦੀ। ਕੰਮੀਆਂ-ਕਮੀਣਾਂ ਦੀ ਤਾਂ ਭੁੱਲ ਕੇ ਨਈਂ ਕਰਨੀ ਚਾਹੀਦੀ। ਦੇਖ ਈ ਲਿਆ ਤੂੰ!... ਚੱਲ ਕੋਈ ਨਾ, ਉੱਪਰ ਆਲੇ ਨੂੰ ਸਭ ਪਤੈ ਆ-ਕੌਣ ਚੰਗਾ, ਕੌਣ ਮੰਦਾ। ਉਹ ਦੇਖਦਾ ਸਾਰਾ ਕੁਸ਼।......ਚਾਰ ਮਣ ਦਾਣੇ ਈ ਸੀ, ਵਰ੍ਹੇ ਛਮਾਹੀ। ਚਿੜੀਆਂ-ਚੂਹੇ ਵੀ ਕਰਦੇ ਈ ਆ ਖੇਹ ਖਰਾਬੀ। ਕੁੱਤੇ ਬਿੱਲੀਆਂ ਨੂੰ ਵੀ ਪਾਈਦਾ ਆ ਟੁੱਕ। ਮੈਂ ਸਮਝੂੰ ਏਹ ਦੋਨੋਂ ਵੀ....। ਆ ਲੈਣ ਦੇ ਬੁੱਢੜੀ ਨੂੰ। ਉਦ੍ਹੀ ਮੈਂ ਪੱਟੂੰ ਚੂੰਡੀ।

"ਕੀ ਕਿਹਾ...? ਨਾਲ ਲੈ ਗਿਆ ਬੁੱਢੀ ਨੂੰ...!" ਹੈਹਾ ਵੇ ਤੇਰੇ ਰੱਖੇ ਜਾਣ ਐਹੋ ਜੇਏ ਦੇ। ਮੈਂ ਨਾ ਆਖਾਂ ਬੁੱਢੜੀ ਆਉਂਦੀ ਕ੍ਹਾਤੋਂ ਨਈਂ ਪਰਸੋਂ ਦੋਥ ਦੀ।...ਹਾਅ ਦੇਖ



 

ਲਾਅ ਕੋਠੀ ਦਾ ਹਾਲ। ਕਿੱਦਾਂ ਧੂੜ-ਘੱਟਾ ਚੜ੍ਹਿਆ ਪਿਆ। ਖਬਰੇ ਕਿੰਨੇ ਦਿਨ ਹੋ ਗਏ ਆ ਮੁਰਕਾ ਵੱਜੇ ਨੂੰ। ਪੋਚਾ ਤਾਂ ਨੀ ਲੱਗਾ ਕਿਸੇ ਵੀ ਅੰਦਰ। ਓਹ ਦੇਖ, ਢੇਰ ਲੱਗਾ ਪਿਆ ਕਪੜਿਆ ਦਾ। ਸਾਡੇ 'ਚੋਂ ਭਲਾ ਦੱਸ ਕੌਣ ਆ ਧੋਣ ਆਲੀ। ਮੇਰੇ ਤਾਂ ਅੰਗ-ਲੱਗੜੇ ਗੋਡੇ ਈ ਨੀਂ ਤੁਰਦੇ। ਨਈਂ ਤੈਨੂੰ ਪਤਆ ਈ ਆ ਕਿੰਨਾ ਕਰਦੀ ਹੁੰਦੀ ਸੀ ਮੈਂ ਪੇਕਿਆਂ ਦੇ। ਅੰਦਰ ਦਾ ਵੀ ਬਾਅਰ ਦਾ ਵੀ। ਖੇਤੀਂ ਧੁੱਜ ਕੇ ਸੈਂ 'ਮਦਾਦ ਕਰੀਦੀ ਸੀ। ਪੱਠੇ ਵੱਢੀਦੇ ਸੀ। ਗੋਡੀ-ਢਾਡੀ ਕਰੀਦੀ ਸੀ ਬਾਪੂ ਹੋਣਾਂ ਨਾ'। ਪਿਛਾ ਤਾਂ ਤੈਨੂੰ ਪਤਆ ਮੇਰਾ ਐਹਾ ਜਿਆ ਈ ਸੀ, ਪਹਿਲੋਂ। ਫੇਅਰ ਈ ਕਿਤੇ ਬਣਿਆ ਕੰਮ ਬਾਹਰਲੇ ਮੁਲਖ਼ ਦਾ। ਇਕ ਭਰਾ ਗਿਆ ਦੂਜਾ ਵੀ ਮਗਰੇਈ। ਤਾਂ ਕਿਤੇ ਸੁਰਤ ਆਈ ਬਾਪੂ ਸਾਡੇ ਨੂੰ। ਫੇਏ ਨਈਂ ਸੱਚੀ ਗੱਲ ਆ ਹੱਥ ਲਾਉਣ ਦਿੱਤਾ ਉਨ੍ਹੇ ਮੈਨੂੰ ਕਿਸੇ ਵੀ ਕੰਮ ਨੂੰ। ਐਥੇ ਆਈ ਤਾਂ ਹਰ ਕੰਮ ਨੂੰ ਨੌਕਰ-ਚਾਕਰ। ਮੈਂ ਜੇ ਕਿਧਰੇ ਮਾੜਾ-ਪਤਲਾ ਕਰਾਂ ਵੀ ਤਾਂ ਸਾਡੇ ਏਹ ਓਸਲੇ ਈ ਰੋਕ ਦਿਆ ਕਰਨ। ਕਿਹਾ ਕਰਨ—'ਚਰਨ ਕੌਰੇ ਤੂੰ ਕੰਮ ਨੂੰ ਹੱਥ ਨੀਂ ਲਾਉਣਾ। ਕੰਮੀ-ਕਮੀਣ ਥੋੜੇ ਆ। ਤੇਰਾ ਤਾਂ ਪੈਰ ਈ ਭਾਗਾਂ ਆਲਾ। ਨੌਂ ਨਿਧਾਂ, ਬਾਰਾਂ ਸਿਧਾਂ ਹੋਈਆਂ ਪਈਆਂ ਜਦ ਦੀ ਤੂੰ ਆਈ ਆਂ।' ਤੇਨੂੰ ਪਤਆ ਈ ਆ, ਭਰਾਮਾਂ ਮੇਰਿਆ ਕੋਈ ਕਸਰ ਛੱਡੀ ਸੀ ਮੇਰੇ ਵਿਆਹ ਵੇਲੇ। ਸੁਖ ਨਾ' ਦੋ ਟਰੱਕ ਤੋਰੇ ਸੀ ਮੇਰੇ ਨਾ', ਭਰੇ-ਭਰੂਤੇ। ਐਥੇ ਆ ਕੇ ਅੜੀਏ ਮੈਂ ਤਾਂ ਜਮਾਂ ਈ ਹੱਡ-ਹਰਾਮ ਹੋ ਗਈ। ਕਰ-ਪੈਰ ਤਾਂ ਫੇਏ ਜੁੜਨੇ ਈ ਜੁੜਨੇ ਸੀ। ਅਗੋਂ ਆਹ ਭਾਗਾਂ ਆਲੀਆਂ ਨੋਹਾਂ ਮੇਰੀਆਂ, ਮੇਤੋਂ ਦੋ ਹੱਥੀਆਂ ਤਾਹਾਂ ਆਂ। ਏਨ੍ਹਾਂ ਤਾਂ ਕਦੀ ਸੁਆਹ ਨੂੰ ਹੱਥ ਨੀ ਲਾਇਆ। ਸਾਬਣ ਤਾਂ ਨੀਂ ਲਗਦਾ ਏਨ੍ਹਾਂ ਤੋਂ। ਨਾ ਭਾਂਡੇ-ਟੀਂਡੇ ਨੂੰ ਨਾ ਕੱਪੜੇ ਲੱਤੇ ਨੂੰ। ਕਹਿਣਗੀਆਂ—ਖ਼ਾਜ ਹੁੰਦੀ ਆ ਹੱਥਾਂ 'ਤੇ। ਥਾਪੀ ਏਹ ਊਂ ਨੀ ਮਾਰ ਸਕਦੀਆਂ। ਬਾਹਾਂ 'ਚ ਜਾਨ ਹੋਵੇ ਤਾਂ ਮਾਰਨ! ਆਹ ਖਸਮਾਂ ਖਾਣੇ ਡੱਬੇ ਜਏ ਦੇ ਆ ਕੱਪੜੇ ਧੋਣ ਆਲੇ। ਏਹ ਭਾਮਾਂ ਕਿਤੇ ਚਲਾ-ਚੁਲੂ ਕੇ ਕਰਨ ਕੁਸ ਹੇਠਾਂ ਉੱਤਾ। ਉਹ ਵੀ ਆਪਣੇ ਜੋਗਾ। ਮੈਨੂੰ ਅੱਗ-ਲੱਗੜਾ ਏਨ੍ਹਾਂ ਦਾ ਰੁਕ ਢੰਗ ਨੀ ਆਉਂਦਾ। ਨਈਂ ਮੈਂ ਤਾਂ ਰਹਿਣ ਨਾ ਦਿਆਂ ਰਤਾ ਵੀ ਮੈਲ-ਕੁਚੈਲ ਕਿਸੇ ਵੀ ਕੱਪੜੇ-ਲੀੜੇ 'ਤੇ। ਤੇਨੂੰ ਪਤਆ ਕੱਪੜਾ ਈ ਅੱਜ-ਕੱਲ੍ਹ ਇੱਜਤ ਮਾਣ ਆ। ਬਾਅਰ-ਅੰਦਰ ਗਏ ਬੰਦੇ ਦੀ ਸੌ ਥਾਈਂ ਸੋਭਾ ਬਣਦੀ ਆ। ਸਾਡੇ ਏਹ ਤਾਂ ਤੈਨੂੰ ਪਤਾ ਤੁਰੇ ਈ ਰਹਿੰਦੇ ਆ ਤਸੀਲੀਂ -ਕਚੇਹਰੀਂ!...ਹਜੇ ਦੋ ਦਿਨ ਨੀ ਆਈ ਰੇਡ, ਨਰਕ ਈ ਨਰਕ ਦੀਹਦਾ ਚਾਰੇ ਬੰਨੇ। ਮੈਨੂੰ ਤਾਂ ਹੁਣ ਅਗਲੀ ਚਿੰਤਾ ਚੁਮੜੀਓ ਆ, ਪਈ ਹੋਰ ਜੇ ਚਾਰ ਦਿਨ ਨਾ ਮੁੜੀ ਤਾਂ ਬਣੂ ਕੀ ਸਾਡਾ...!

"ਹੈਹਾ ਮੈਂ ਮਰ ਜਾਂ...ਹੁਣ ਨੀ ਆਉਣਾ ਉਨ੍ਹੇ...? ਤੈਨੂੰ ਕਿਨ੍ਹੇ ਦੱਸਿਆ...।? ਨਾਮੋਂ ਪੰਚ ਨੇ...!" ਲੈ ਮੈਂ ਪੁੱਛਦੀ ਆਂ ਉਨੂੰ ਨੱਪਲ ਜੇਏ ਨੂੰ। ਨਾਲੇ ਮਾਰਦੀ ਆਂ ਉਦ੍ਹੇ ਚਾਰ ਲਿੱਤਰ ਐਥੇ ਸੱਦ ਕੇ। ਆਖੂੰ—ਤੂੰ ਤਾਂ ਧਾਅਲਾ ਈ ਚੱਕ ਹੋਇਆ ਆ ਸੀ। ਕਹਿੰਦਾ ਸੀ—ਬੁੱਢੀ ਦੀ 'ਮਦਾਦ ਜਰੂਰ ਕਰੇ। ਏਨੂੰ ਰੱਖੋ ਪਿੰਡ 'ਚ। ਏਹ ਸਾਂਭੂ ਪਾਲੇ ਨੂੰ।



 

ਤੁਆਡੇ ਘਰੀਂ ਗੋਹਾ-ਕੂੜਾ ਕਰ ਲੂ ਗੀ ਏਹ। ਭਾਈ ਨੂੰ ਕੱਢੋ ਬਾਅਰ। ਰੱਖੇ ਨੇ ਤਾਂ ਮੂੰਹ ਕਾਲਾ ਕਰਾਤਾ ਸਾਰੇ ਵਿਹੜੇ ਦਾ।

"ਹੈਂਅ...! ਕੀ ਕਹਿਨੀ ਆਂ...?" ਕੁੜੇ ਤੇਨੂੰ ਨੀਂ ਪਤਆ...? ਤੂੰ ਕਿੱਥੇ ਮਰੀਓ ਸੀ ਉਨੀਂ ਦਿਨੀਂ...?? ਹਾਂਆਂ ਸੱਚ ਤੂੰ ਤਾਂ ਹਜੇ ਆਈ ਨੀਂ ਸੀ। ਤੇਰਾ ਤਾਂ ਵਿਆਹ ਈ ਚਿਰਕਾ ਹੋਇਆ...। ਲੈ ਮੈਂ ਦੱਸਦੀ ਆਂ ਤੇਨੂੰ। ਸੁਣਾਉਨੀ ਤੇਨੂੰ ਸਾਰੀ ਰਮੈਣ। ਹਾਅ ਜੇੜ੍ਹਾ ਪਾਲਾ-ਘੜਾਲਾ ਆ ਨਾ, ਏਹ ਹੈਸ ਬੁੜ੍ਹੀ ਦਾ ਦੋਹਤਾ ਆ। ਏਦ੍ਹੀ ਮਾਂ ਦਾ ਨਾਂ ਰਤਨੀ, ਖ਼ਬਨੀ ਰਤਨੋਂ ਸੀ। ਚੱਲੋ ਕੋਈ ਵੀ ਹੋਇਆ, ਸੀ ਬੜੀ ਸੋਹਲ ਜੇਈ। ਪਤਲੀ-ਪਤੰਗ, ਮਰੀਅਲ ਜੇਈ। ਊਂ ਰੰਗ ਰੂਪ ਸੋਹਣਾ ਫਬਦਾ ਸੀ ਉਹਤੇ। ਉਹ ਪਾਲੇ ਨੂੰ ਜਰਮ ਦੇਣ ਤੋਂ ਮੀਨ੍ਹਾ ਕੁ ਪਿੱਛੋਂ ਮਰ ਗੀ। ਕਿੱਦਾਂ ਮਰੀ? ਏਦ੍ਹੇ ਬਾਰੇ ਕੋਈ ਕੁਸ ਕਹਿੰਦਾ ਕੋਈ ਕੁਸ। ਕੋਈ ਕਹਿੰਦਾ—ਓਪਰੀ ਕਸਰ ਸੀ ਉਨੂੰ। ਕੋਈ ਕਹਿੰਦਾ—ਖੜਕੀ ਤਾਂ ਪਹਿਲੋਂ ਈ ਪਈ ਸੀ, ਉਪਰੋਂ ਮੁੰਡਾ ਜੰਮਣਾ ਪੈ ਗਿਆ, ਮੋਟਾ-ਤਾਜਾ ਪੇਏ ਅਰਗਾ। ਸੱਚੀਉਂ ਅੜੀਏ, ਭਾਈ ਰੱਖਾ ਸੂੰਹ ਸੀਗਾ ਬੜਾ ਤਕੜਾ। ਹੁਣ ਵੀ ਓਦਾਂ ਦਾ ਈ ਆ। ਧੜਕ-ਧੂਸ ਦਾ ਧੜਕ-ਧੂਸ। ਫੇਏ ਕੰਮ ਵੀ ਉਦ੍ਹਾ ਐਹਾ ਜਿਹਾ ਈ ਆ, ਵੇਹਲਿਆਂ ਅਰਗਾ। ਖਾਣ ਪੀਣ ਨੂੰ ਚੰਗਾ, ਘਰੋਂ ਨਈਂ ਬਾਅਰੋਂ। ਆਹੀ ਭਾਈ-ਪੁਣਾ ਕਰਦਾ ਉਹ, ਅੱਜ ਕਲ੍ਹ ਜੇਹੜੇ ਸੰਤ-ਬਾਬੇ ਬਣੇ ਫਿਰਦੇ ਆ। ਊਂ ਅੜੀਏ ਏਨ੍ਹਾਂ ਦੀ ਸੇਵਾ ਵੀ ਵਾਲ੍ਹੀਓ ਕਰਦੇ ਆ ਲੋਕੀਂ। ਸਾਡੇ ਏਹ ਨਈਂ ਏਹੋ ਜਹੇ। ਏਹ ਨਈਂ ਵਾਫਰ ਦਾ ਕਰਨ ਦਿੰਦੇ ਸਾਨੂੰ। ਤੇਨੂੰ ਪਤਆ ਈ ਆ ਆਏ ਸਾਲ ਤਾਂ ਖੰਡ-ਪਾਠ ਧਰਾਉਂਨੇ ਆਂ। ਅਸੀਂ ਤਾਂ ਜਿਹੋ ਜਿਆ ਆਪੂੰ ਖਾਨੇ ਆਂ ਹਰੋਜ਼, ਉਹ ਜਿਆ ਭਾਈਆਂ ਨੂੰ ਦੇਈਦਾ। ਲੋਕੀਂ ਤਾਂ ਮਾਰ ਫੜ ਕੇ ਠੂਸ ਚਾੜ੍ਹੀ ਰੱਖਦੇ ਆ, ਝੂਨਾਂ ਮੂਹਰੇ। ਪੀਣ-ਡੱਫਣ ਨੂੰ ਦੁੱਧ-ਸਰਦਾਈਆਂ, ਲੌਂਗਾਂ-ਲੈਚੀਆਂ ਆਲੀਆਂ ਚਾਹਾਂ। ਮਿਸਰੀ, ਕਾਜੂ, ਬਦਾਮ, ਖਰੋਟ ਚੱਬਣ ਨੂੰ। ਤਾਜ਼ਾ ਦਸੌਰੀ ਘੇਏ ਦਾਲਾਂ-ਭਾਜੀਆਂ 'ਚ ਤਰਮਾਂ। ਕੋਈ ਮਾੜ੍ਹਤ-ਤੁਮ੍ਹਾਤੜ ਕਿਧਰੇ ਢਿੱਲ-ਮੱਠ ਕਰੇ ਵੀ ਤਾਂ ਭਾਈ-ਪਾਠੀ ਮੂੰਹੋਂ ਮੰਗ ਲੈਂਦੇ ਆ। ਕਹਿੰਦੇ ਆ—'ਵਾਜ ਰਮਾਂ ਨੀਂ ਹੁੰਦੀ। ਹੇਕ ਨੀਂ ਲਗਦੀ। ਰੌਲ 'ਤੇ ਬੈਠਿਆਂ। ਤੂੰ ਆਪਣੇ ਜੱਟਾਂ ਆਲੇ ਭਾਈ ਅਲਾਂ ਦੇਖ ਲਾਅ। ਹੈ ਕਿ ਨਈਂ ਢੋਲ ਦਾ ਢੋਲ।'ਜਿੱਥੋਂ ਜੋ ਲੱਭਦਾ ਸਭ ਅੰਦਰ। ਏਦ੍ਹੇ ਅਰਗਾ ਈ ਰੱਖਾ ਆ। ਸੇਵਾ ਊਦ੍ਹੀ ਵੀ ਬੜੀ ਕਰਦੀਆਂ ਸੀ ਚਮਾਰੀਆਂ। ਆਪੂੰ ਨੂੰ ਭਾਮੇਂ ਲੱਭੇ ਨਾ ਲੱਭੇ, ਊਦ੍ਹੇ ਖਾਣ-ਪੀਣ 'ਚ ਫ਼ਰਕ ਨਈਂ ਸੀ ਆਉਣ ਦਿੰਦੀਆਂ। ਮੰਗ-ਚੁੰਗ ਕੇ ਵੀ ਕਰਦੀਆਂ ਸੀ, ਇਕ ਤੋਂ ਇਕ ਵਧ ਕੇ। ਆਪੂੰ ਨੂੰ ਸਭਿਆਰ ਨੂੰ ਭਾਮਾਂ ਸੁੱਥਣ-ਝੱਗਾ ਮਿਲੇ ਨਾ ਮਿਲੇ। ਤੂੰ ਐਨ੍ਹਾਂ, ਆਪਣੇ ਪਿੰਡ ਦੇ ਘਰਾਂ ਅਲ ਈ ਦੇਖ ਲਾਅ, ਕਿੱਦਾਂ ਸਾਰਦੀਆਂ ਡੰਗ-ਝੁੱਤਾ। ਨਾ ਖਾਣ ਦੀ ਸੁਰਤ ਏਨ੍ਹਾਂ ਨੂੰ, ਨਾ ਪਹਿਨਣ ਦੀ, ਨਾ ਨਾਹੁਣ-ਧੋਣ ਦੀ। ਹੋਵੇ ਵੀ ਕਿੱਦਾਂ। ਸਵੇਰੇ ਤੜਕਾਲੀਂ ਤਾਂ ਏਹ ਸਾਡੇ ਤੁਾਡੇ ਘਰੀਂ ਹੁੰਦੀਆਂ ਜਾਂ ਖੇਤੀਂ। ਗੋਹਾ-ਕੂੜਾ,ਝਾੜੂ-ਬਹਾਰੀ, ਧੋਣ-ਪੋਚਣ ਤੋਂ ਲੈ ਕੇ ਦਿਹਾੜੀ-ਦੱਪੇ ਤੱਕ ਦਾ ਕਰਦੀਆਂ



 

ਕਿ ਨਈਂ ਕਰਦੀਆਂ! ਐਂ ਤੇਰੇ-ਮੇਰੇ ਆਂਗੂ ਘਰੀਂ ਵਿਹਲੇ ਬੈਠਿਆਂ ਥੋੜਾ ਸਰਦਾ ਏਨਾਂ ਦਾ। ਓਦਾਂ ਜਿਹੋ ਜੇਈਆਂ ਏਹ ਆ, ਏਨਾਂ ਦੇ ਬੰਦੇ ਨੀ ਐਹੋ ਜੇਏ। ਲਾਵੀਆਂ-ਡਗਾਰੇ ਕਰਦੇ ਤਾਂ ਹੈਗੇ, ਪਰ ਵੈਲੀ ਸੌਹਰੇ ਸਿਰੇ ਦੇ ਆ। ਨਿੱਕੇ ਤੋਂ ਲੈਕੇ ਵੱਡੇ ਤੱਕ। ਕੋਈ ਸਿਰਗਟਾਂ ਬੀੜੀਆਂ ਚੁੰਘੀ ਜਾਊ, ਕੋਈ ਤਮਾਕੂ ਖਾਈ ਜਾਊ। ਆਹ ਦੇਸੀ-ਦਸੌਰੀ ਦਾਰੂ ਤਾਂ ਜਾਣੋ ਏਨ੍ਹਾਂ ਦੇ ਹੱਡਾਂ 'ਚ ਬਹਿ ਗਿਆ ਲੱਗਦਾ। ਸਾਡੇ ਅਲੂ ਨੂੰ ਲਾਂਘਾ ਆ ਨਾ ਏਨਾਂ ਦਾ। ਅੜੀ-ਥੁੜੀ ਨੂੰ ਐਥੇ। ਹਰੋਜ਼ ਦੇਖਦੀ ਆਂ ਮੈਂ, ਸਵੇਰੇ ਤਕਾਲੀਂ। ਹਰੋਜ਼ ਸੁਣਦੀ ਆਂ ਚੀਕਾਂ-ਕਿਲਕਾਰੀਆਂ। ਸੁੱਧ-ਬੁੱਧ ਗੁਆਈਂ ਕੋਈ ਐਥੇ ਪਿਆ ਹੁੰਦਾ ਕੋਈ ਓਥੇ। ਪਤਾ ਨਈਂ ਕਦੋਂ ਸੁਰਤ ਕਰਦੇ ਆ, ਕਦ ਘਰੀਂ ਜਾਂਦੇ ਆ। ਮੈਂ ਤਾਂ ਬਥੇਰਾ ਕਹਿੰਨੀ ਆਂ, ਏਨਾਂ ਕੰਜਰਾਂ ਦਾ ਹੁੱਕਾ-ਪਾਣੀ ਬੰਦ ਕਰੋ। ਐਮੇਂ ਨਾ ਦੇਈ ਜਾਇਆ ਕਰੋ ਹੱਥ-ਹੁਧਾਰ। ਸਾਡੇ ਏਹ ਨੀ ਮੰਨਦੇ। ਕਹਿਣਗੇ—"ਭਾਗਵਾਨੇ, ਰੰਗ-ਤਮਾਸ਼ਾ ਦੇਖੀ ਜਾ, ਰੰਗ-ਤਮਾਸ਼ਾ। ਏਨਾਂ ਅੱਲ ਗਿਆ ਮਰਦਾ ਨਈਂ। ਦੂਣੀ-ਚੌਣੀ ਹੋ ਕੇ ਮੁੜਦੀ ਆ ਰਕਮ। ਓਦਾਂ ਵੀ ਕਿਸੇ ਨੂੰ ਕਹਿਣ-ਟੋਕਣ ਦਾ ਸਮਾਂ ਨਈਂ। ਕੋਈ ਨੀ ਸੁਣਦਾ। ਰਹਿਣ ਦੇ ਏਨ੍ਹਾਂ ਨੂੰ ਜਿੱਥੇ ਕੁ ਹੈਗੇ। ਸੁਰਤ ਸਿਰ ਹੋ ਕੇ ਏਨ੍ਹਾਂ ਤੇਰੇ-ਮੇਰੇ ਸਿਰ ਨੂੰ ਆਉਣਾ।" ਪਹਿਲਾਂ ਤਾਂ ਮੈਂ ਤਰਸ ਕਰ ਲਿਆ ਕਰਦੀ ਸੀ, ਵਿੱਚੇ ਬੰਦਿਆਂ 'ਤੇ, ਵਿੱਚੇ ਈ ਏਨ੍ਹਾਂ ਦੀਆਂ ਬੁੜ੍ਹੀਆਂ 'ਤੇ। ਫੇਏ ਸੱਚੀ ਗੱਲ ਆ ਮੈਨੂੰ ਸਮਝ ਆ ਗਈ ਛੇਤੀ, ਪਈ ਏਹ ਜਾਤ ਹੈ ਈ ਐਸੇ ਥਾਂ ਰੱਖਣ ਆਲੀ। ਏਹ ਲੋਕ ਨੀਂ ਕਿਸੇ ਦੇ ਮਿੱਤ। ਆਹ ਦੇਖ ਈ ਲਿਆ ਤੂੰ। ਹਜੇ ਇਕ ਦਾ ਭਲਾ ਕੀਤਾ ਮੈਂ। ਲੱਭਾ ਕੁਝ! ਐਨਾ ਚਿਰ ਰੱਖੀ ਰੱਖਿਆ ਮੈਂ ਆਪਣੇ ਕੋਅਲ। ਟਹਿਲ ਸੇਵਾ ਵੱਖ ਕਰਦੀ ਰਹੀ। ਕੀ ਕਦਰ ਪਾਈ?...ਆਪੂੰ ਲਾਟ ਸਾਬ੍ਹ ਦਾ ਪੁੱਤ ਖੁਰਸੀ 'ਤੇ, ਤੇ ਸਾਡੇ ਏਨਾਂ ਲਈ ਲੱਕੜ ਦਾ ਬੈਂਚ। ਮੈਂ ਕਹਿੰਨੀ ਆਂ 'ਸਮਾਨ ਕਿਉਂ ਨਈਂ ਡਿੱਗਿਆ ਉਪਰੋਂ! ਧਰਤੀ ਕਿਉਂ ਨਈਂ ਪਾਟ ਗਈ ਹੇਠੋਂ...!!

"ਕੇਹੜੀ ਗੱਲ ਕਰਦੀ ਆਂ...?"

ਓਸੇ ਪਾਲੇ-ਘੜਾਲੇ ਦੀ...। ਹਾਅ ਕੁੜੇ , ਮੇਰਾ ਖਬਨੀ ਛਮਾਕ ਈ ਹਿੱਲ ਗਿਆ। ਮੈਂ ਕੁੜੇ ਪਾਸੇ ਤੁਰ ਪਈ। ਦੱਸਣ ਤਾਂ ਲੱਗੀ ਸੀ, ਖ਼ਸਮਾਂ ਖਾਣੇ ਪੇਏ ਏਦੇ ਬਾਰੇ।...ਅੜੀਏ ਉਹ ਨਈਂ ਸੀ ਐਦਾਂ ਕਰਦਾ, ਐਸ ਚਮਾੜਲੀ ਆਂਗੂੰ। ਉਦ੍ਹਾ ਖਾਣ-ਪੀਣ, ਪਹਿਨਣ-ਪਰਚਣ ਚੰਗਾ ਸੀ, ਸਾਫ ਸੁਥਰਾ। ਉਨ੍ਹੇ ਅੰਮ੍ਰਿਤ ਵੇਲੇ ਉੱਠਣਾ, 'ਸ਼ਨਾਨ ਕਰਨਾ। ਰਵਦਾਸ ਡੇਰੇ ਪੁੱਜ ਕੇ ਪੰਜ ਤਾਂ ਨਈਂ ਤਿੰਨਾਂ ਕੁ ਬਾਣੀਆਂ ਦਾ ਪਾਠ ਜ਼ਰੂਰ ਕਰਨਾ। ਸਵੇਰੇ ਤਕਾਲੀਂ। ਦਿਨੇ ਸਾਰਾ ਦਿਨ ਵੇਹਲਾ। ਓਦਾਂ ਵੇਹਲਾ ਵੀ ਕੋਈ ਨਾ। ਪਾਠ-ਪੂਠ ਵਥੇਰੇ ਧਰਿਓ ਹੁੰਦੇ ਸੀ ਉਨ੍ਹੇ ਵੀ। ਕਈ ਸਾਰੇ ਫੌਜੀ ਹੈਗੇ ਆ ਏਨ੍ਹਾਂ ਵੇਹੜੇ। ਮਾਸ਼ਟਰ ਵੀ ਹੈਗੇ ਪੰਜ-ਚਾਰ। ਸ਼ੈਅਗੀਂ ਥਾਈਂ ਵੀ ਜਾਂਦੇ ਕਈ ਜਣੇ। ਛੋਟੀ-ਮੋਟੀ ਦੁਕਾਨਦਾਰੀ ਆ ਕਈਆਂ ਦੀ। ਏਨ੍ਹਾਂ 'ਚੋਂ ਕਿਸੇ ਦੇ ਘਰ ਖੁਸ਼ੀ, ਕਿਸੇ ਦੇ ਗ਼ਮੀ। ਕਿਸੇ ਦੇ ਜੰਮਣ, ਕਿਸੇ ਦੇ ਮਰਨ। ਕਈ ਜਣੇ ਉਈਂ ਦੇਖਾ ਦੇਖੀ। ਰੱਖਾਂ ਸੁੱਹ ਭਾਈ ਦੀਆਂ



 

ਸਾਰੀ ਗੱਲੀਂ ਪੌਂ-ਬਾਰਾਂ। ਵੇਹੜੇ ਆਲੀਆਂ ਉਦ੍ਹੀ ਸੇਵਾ ਵੀ ਰੱਜ ਕੇ ਕਰਦੀਆਂ ਰਹੀਆਂ। ਹੈਗਾ ਵੀ ਅੜੀਏ ਸੋਹਣਾ-ਸੁਨੱਖਾ ਉਹ। ਹੱਡ-ਪੈਰ ਮੋਕਲ੍ਹੇ, ਦੇਹ-ਜਾਨ ਤਕੜੀ ਆ ਉਦ੍ਹੀ। ਉੱਪਰੋਂ ਲੌਂਗਾਂ-ਲੈਚੀਆਂ, ਦੁੱਧਾਂ-ਬਦਾਮਾਂ ਦਾ ਤਾਅ ਹੋਰ ਵੀ ਚੜ੍ਹਦਾ ਹੋਣਾਂ। ਉਦ੍ਹਾ ਗੋਰਾ-ਨਿਛੋਹ ਰੰਗ ਜਾਣੋ ਲਿਸ਼ਕਾਂ ਮਾਰਿਆ ਕਰੇ ਚਾਰੇ-ਬੰਨੇ। ਚਮਾਰ-ਚਮੂਰ ਤਾਂ ਲੱਗਦਾ ਈ ਨਈਂ। ਔਵਲ ਹੈ ਈ ਨਈਂ। ਪੱਕੀ ਗੱਲ ਆ। ਸਾਡੇ ਏਨ੍ਹਾਂ ਦੇ ਬਾਪੂ ਹੋਣੀਂ ਹੁੰਦੇ ਸੀਗੇ ਐਨੇ ਗੋਰੇ। ਮੈਨੂੰ ਤਾਂ ਪੱਕੀ ਸ਼ੱਕਾ, ਕਿਧਰੇ ਓਹੀ ਗੱਲ ਹੋਈ ਹੋਣੀ ਆ।...ਏਹ ਤੀਮੀਂ ਜਾਤ ਨੀਂ ਕਿਸੇ ਦੇ ਸਾਂਭਣ ਦੀ।

"ਸੁਣਿਆ ਤੇਰੀ ਵੀ ਬੜੀ ਰੈਅ ਰਲਦੀ ਸੀ, ਰੱਖਾ ਸੂੰਹ ਨਾ'...।"

ਦੂਰ-ਫਿੱਟੇ ਮੂੰਹ...। ਤੈਨੂੰ ਕਿੰਨ੍ਹੇ ਦੱਸਿਆ ਲੁੱਚੀਏ...? ਜੇ ਲੰਘਦਾ-ਵੜਦਾ ਮੇਰੀ ਅਲ੍ਹ ਦੇਖ ਈ ਲੈਂਦਾ ਸੀਈ, ਤਾਂ ਉਦ੍ਹਾ ਮਤਲਬ ਏਹ ਤਾਂ ਨਈਂ ਪਈ...। ਲੈ, ਮੈਂ ਦੱਸਦੀ ਆਂ ਕਿੱਥੋਂ ਉਡੀ ਹਾਅ ਗੱਲ।...ਚਲ ਆਪੇ ਚੀ ਆਂ, ਐਥੇ ਕੇੜ੍ਹਾ ਕੋਈ ਸੁਣਦਾ। ਇਕ ਦਿਨ ਬੱਦਲ-ਬਾਈ ਜੇਈ ਸੀਗੀ, ਸਾਡੇ ਏਹ ਸ਼ਬਨੀ ਕਿੱਥੇ ਗਏਓ ਸੀ, ਸ਼ੈਂਤ ਤਰੀਕ-ਤਰੂਕ ਸੀ ਕੋਈ। ਭਾਈ ਰੱਖਾ ਸੂੰਹ ਸਾਮਣਿਊਂ ਤੁਰਿਆ ਆਵੇ। ਮੈਂ ਬਾਅਰ ਖੜ੍ਹੀ ਸੀ ਵਾੜੇ 'ਚ। ਉਦੋਂ ਆਹ ਕੋਠੀ ਨਹੀਂ ਸੀ ਹੈਗੀ। ਮੈਥੋਂ ਪਤਾ ਨੀਂ ਕਿੱਦਾਂ 'ਵਾਜ ਮਾਰੀ ਗਈ, ਕਿੱਦਾਂ ਐਡੀ ਵੱਡੀ ਗੱਲ ਆਖੀ ਗਈ, ਉਨ੍ਹੂੰ। ਕਿਹਾ ਪਤਾ ਕੀ?...ਮੈਂ ਕੇੜ੍ਹਾ ਆਪੂੰ ਆਖੀ ਸੀ, ਅਪਣੇ ਕੋਲੋਂ। ਰੰਨ ਉਦ੍ਹੀ ਨੇ ਜਿੱਦਾਂ ਦੱਸਅਇਆ ਸੀ, ਓਦਾਂ ਈ ਮੈਤੋਂ ਪੁੱਛਿਆ ਗਿਆ। ਮੈਂ ਵੀ ਹਜੇ ਨਮੀਂ-ਨਮੀਂ ਆਈ ਸੀ। ਓਦਾਂ ਵੀ ਮੇਰੇ ਹੱਡ-ਪੈਰ ਨਰੋਏ ਸੀ ਸ਼ੁਰੂ ਤੋਂ। ਪਹਿਲੋਂ ਪਹਿਲ ਭਾਮੇਂ ਗਰੀਬੀ ਸੀ ਮੇਰੇ ਪੇਕਿਆਂ 'ਤੇ, ਪਰ ਪੇਏ ਸਾਡਾ ਦੁੱਧ-ਘੇਏ ਨਈਂ ਸੀ ਮੁੱਕਣ ਦਿੰਦਾ ਘਰੋਂ। ਐਥੇ ਪੁੱਜ ਕੇ ਤਾਂ ਵਾਹਲੀਓ ਖੁੱਲ੍ਹ ਹੋ ਗਈ। ਖਾਣ-ਪੀਣ ਖੁੱਲ੍ਹਾ, ਕੰਮ ਕਾਰ ਕੋਈ ਨਾ। ਮੇਰੀ ਧੜ ਰਹਿੰਦੀ ਵੀ ਭਾਰੀ ਹੋ ਗਈ। ਭਾਈਆਣੀ ਮੇਰੇ ਲਾਗੋ ਚਿੜੀ ਜਿਹੀ ਲੱਗਿਆ ਕਰੇ। ਸਰੀਰ ਐਹਾ ਜਿਹਾ ਪਈ ਫੂਕ ਮਾਰਿਆਂ ਉਡਦਾ ਫਿਰੇ। ਓਦਾਂ ਰੰਗ-ਰੂਪ, ਨੈਣ-ਨਕਸ਼ ਖ਼ਰੇ ਸੀ। ਮੈਂ ਉਨ੍ਹੂੰ ਐਨੀਂ ਗੱਲੀਂ ਛੇੜ-ਛੂੜ ਵੀ ਲਿਆ ਕਰਾਂ। ਉਹ ਅੱਗੋਂ ਆਪਣਾ ਈ ਬਿਲੀਪਾਪ ਲੈ ਬਿਆ ਕਰੇ। ਕਿਹਾ ਕਰੇ— 'ਲੰਬੜਦਾਰਨੀਏ, ਕੀ ਕਰਾਂ ਮੈਂ ਤੇ ਕੀ ਕਰੇ ਮੇਰੀ ਦੇਹ। ਮੇਰੇ ਆਲਾ ਕਸ਼ਾਹ-ਖਾਣਾ ਤਾਂ ਚੱਤੇ-ਪੈਹਰ ਪੈਲਾਂ ਈ ਪਾਈ ਰੱਖਦਾ। ਨਾ ਰਾਤ ਦੇਖਦਾ ਨਾ ਦਿਨ। ਪਤਾ ਨੀਂ ਏਨਾਂ ਸੇਕ ਕਿੱਥੋਂ ਆ ਵੜਦਾ ਏਦ੍ਹੇ 'ਚ। ਮੈਂ ਤਾਂ ਪਹਿਲਾਂ ਨਾਲੋਂ ਵੀ ਰਹਿ ਗਈ।' ਲੈ ਅੜੀਏ ਮੈਨੂੰ ਜਾਣੀ ਤਰਸ ਆ ਜਾਇਆ ਕਰੇ ਉਹ ਤੇ। ਕਦੇ ਕਦੇ ਤਾਂ ਉਦ੍ਹੇ ਹੰਝੂ ਈ ਨਾ ਬੰਦ ਹੋਇਆ ਕਰਨ। ਲੈ...ਆਹੀ ਗੱਲ ਪਤਾ ਨੀਂ ਮੈਤੋਂ ਕਿੱਦਾਂ ਪੁੱਛ ਹੋ ਗਈ ਓਦਣ ਭਾਈ ਰੱਖੇ ਤੋਂ। ਆਉਣ ਜਾਣ ਤਾਂ ਹੈਗਾ ਈ ਸੀ ਸਾਡੇ, ਉਦ੍ਹਾ। ਲੰਘਦਾ-ਵੜਦਾ ਵੀ ਪੈਰੀਂ-ਪੈਣਾ ਆਖ ਜਾਂਦਾ ਸੀ ਸਾਨੂੰ ਦੋਨਾਂ ਨੂੰ। ਹੈ ਤਾਂ ਉਹ ਸਾਡੀ ਕੁ ਉਮਰ ਦਾ ਓਦਾਂ ਸਾਨੂੰ ਇਕ ਪੀੜ੍ਹੀ ਵਡੇਰੇ ਗਿਣਦਾ। ਸਾਡੇ ਏਨ੍ਹਾਂ ਦੇ ਬਾਪੂ ਜੀ ਨੂੰ 'ਬਾਬਾ ਜੀ' ਕਹਿੰਦਾ ਸੀ,



 

ਹੁਣ ਸਾਡੇ ਏਨ੍ਹਾਂ ਨੂੰ ਚਾਚਾ ਤੇ ਮੈਨੂੰ ਚਾਚੀ। ਓਦਣ ਵੀ ਕੋਲੋਂ ਲੰਘਣ ਨੇ ਉਨ੍ਹੇ ਪੈਰੀਂ-ਪੈਣਾ ਕਿਹਾ। ਓਦਣ ਜਾਣੇ ਮੇਤੋਂ ਉਨ੍ਹੂੰ ਜੀਂਦਾ-ਰਹੁ ਨੀਂ ਆਖਿਆ ਗਿਆ। ਮੇਰੇ ਮੂੰਹੋਂ ਪਤਾ ਨਈਂ ਕਿੱਦਾਂ ਨਿਕਲ ਗਿਆ—'ਵੇ ਭਾਈ, ਚਾਚੀ ਮੈਂ ਤੇਰੀ ਕਿੱਦਾਂ ਬਣੀ। ਮੈਂ ਕੋਈ ਬੁੱਢੀ-ਠੇਰੀ ਆਂ। ਤੇਰੀ ਕੁ ਉਮਰ ਦੀ ਆਂ। ਸਾਲ ਖੰਡ ਘੱਟ ਹੋਊਂ, ਵੱਧ ਨਈਂ।' ਐਦ੍ਹੇ ਨਾਲ ਈ ਮੇਤੋਂ ਦੂਜੀ ਗੱਲ ਜੋੜੀ ਗਈ। ਉਹ ਵੀ ਤਾਂ, ਉਨੇ ਮੇਰੇ ਕੰਨੀਂ ਹੋਰ ਈ ਤਰ੍ਹਾਂ ਦੇਖਿਆ ਸੀ ਓਦਣ। ਨਾਲੇ ਮਾੜਾ-ਮਾੜਾ ਹੱਸੀ ਜਾਵੇ, ਨਾਲ ਦੇਖੀ ਜਾਵੇ। ਓਸਲੇ ਜਾਣੀ ਉਹ ਮੈਨੂੰ ਵਾਅਲਾ ਈ ਓਹੋ ਜਿਆ ਲੱਗਾ, ਚੰਗਾ-ਚੰਗਾ ਜਿਆ। ਐਸੇ ਗੱਲੇ ਮੇਤੋਂ ਭਾਈਆਣੀ ਦੀ ਤਕਲੀਫ ਦੱਸੀ ਗਈ। ਮੇਤੋਂ ਕਹਿ ਹੋ ਗਿਆ—'ਵੇਏ...ਤੂੰ ਬਾਅਰ ਤਾਂ ਬੜੀਆਂ ਸਿੱਖ-ਮੱਤਾਂ ਦਿੰਨਾਂ ਲੋਕਾਂ ਨੂੰ, ਬੜੀਆਂ ਹੇਕਾਂ ਲਾਉਨਾਂ ਕਥਾ-ਕੀਰਤਨ ਕਰਦਾ। ਆਪੂੰ ਵੀ ਸਬਰ ਕਰਿਆ ਕਰ ਕੁਸ਼...ਘਰ ਪੁੱਜ ਕੇ।' ਅੜੀਏ, ਉਨ੍ਹੇ ਅੱਗੋਂ ਕਿਹਾ-ਕੁਹਾ ਤਾਂ ਕੁਸ਼ ਨੀ, ਬੱਸ ਉਦ੍ਹਾ ਮੂੰਹ ਦੇਖਣ ਆਲਾ ਸੀ ਓਸਲੇ, ਲਾਲ-ਸੁਰਖ਼। ਮੈਨੂੰ ਲੱਗਾ ਉਨ੍ਹੇ ਸੰਗਾ ਜੇਈ ਬਓਤ ਮੰਨੀ ਆਂ। ਨਾ ਉਤੂੰ ਕੁਸ਼ ਬੋਲਿਆ ਗਿਆ, ਨਾ ਅੱਖਾਂ ਤਾਹਾਂ ਚੁੱਕ ਹੋਈਆਂ। ਜਿੱਥੇ ਖੜ੍ਹਾ ਸੀ, ਕਿੰਨਾ ਚਿਰ ਖੜ੍ਹਾ ਰਿਆ। ਹਾਰ ਕੇ ਮੈਂ ਈ, ਉਨ੍ਹੂੰ ਕਿਹਾ—'ਚੱਲ ਜਾਹ ਹੁਣ, ਡੀਕਦੀ ਹੋਣੀ ਆਂ ਤੈਨੂੰ....।' ਲੈ ਕੁੜੇ, ਹਾਅ ਗੱਲ ਹਜੇ ਵਿਚੇ ਹੀ ਸੀ, ਉਹ ਫੇਟ ਜੇਈ, ਕੀ ਨਾਂ ਉਦ੍ਹਾ ਰੱਖੇ ਦੀ ਗੁਆਂਢਣ, ਚਿੱਤੀ-ਚਿੱਤੀ ਉਹ ਪਤਾ ਨਈਂ ਕਿਧਰੋਂ ਨਿੱਕਲ ਆਈ, ਵੱਡੀ ਗਲੀ ਅੱਲੋਂ। ਰੱਬ ਜਾਣੇ ਉਨ੍ਹੂੰ ਸੁਣੀ ਕਿ ਨਈਂ ਸੁਣੀ ਗੱਲ, ਉਨ੍ਹੇ ਖੜ੍ਹਿਆਂ ਨੂੰ ਜ਼ਰੂਰ ਦੇਖ ਲਿਆ ਦੋਨਾਂ ਨੂੰ ਸਾਨੂੰ ਲਾਗੇ ਲਾਗੇ।...ਓਨ੍ਹੇ ਜਾਂਦੀ ਨੇ ਚੰਦ ਚਾੜ੍ਹ ਤਾਂ ਚਮਾਰਾਂ ਵੇਹੜੇ। ਕਿਸੇ ਨੇ ਸੱਚ ਮੰਨਿਆ ਹਊ, ਕਿਸੇ ਨੇ ਝੂਠ।...ਲੈ, ਹਾਅ ਗੱਲ ਸੀ ਤੇ ਹਾਅ ਬਾਤ।

"ਦੇਖਿਆ ਫੇਏ, ਵਿਚੋਂ ਗੱਲ-ਬਾਤ ਨਿਕਲ ਈ ਆਈ ਨਾ ਕੋਈ ਨਾ ਕੋਈ...."

ਸੁਆਹ ਨਿਕਲ ਆਈ ਤੇ ਨਾਲੇ ਖੇਹ...। ਓਦਾਂ ਸੱਚ ਦੱਸਾਂ, ਰੂਹ ਜੇਈ ਰਾਜ਼ੀ ਹੋ ਜਾਂਦੀ ਸੀ ਉਨ੍ਹੂੰ ਦੇਖ ਕੇ, ਬਾਕੀ ਐਮੇਂ ਰੌਲਾ-ਗੌਲਾ ਈ ਸੀ ਵਾਧੂ ਦਾ।

"ਚੱਲ ਛੱਡ ਐਂ ਤਾਂ ਹਰ ਕਿਸੇ ਨਾ' ਹੁੰਦੀ ਆ, ਏਹ ਦੱਸ ਭਾਈ ਰੱਖਾ ਔਰੈਟ ਹੋਇਆ ਕਿ ਨਾ ਅੱਗੋਂ ਤੋਂ...?"

ਕਿੱਥੇ ਹੋਇਆ, ਜੇੜ੍ਹੀ ਇੱਲਤ ਪੈ ਜਏ ਉਹ ਹਟਦੀ ਕਿਤੇ। ਬਾਅਰ ਅੰਦਰ ਤਾਂ ਕਦੀ ਕੋਈ ਸੁਣੀ ਨੀ ਉਦ੍ਹੀ, ਘਰੇ ਉਦ੍ਹਾ ਉਹੀ ਹਾਲ ਰਿਆ। ਦਿਨਾਂ 'ਤੇ ਪੁੱਜੀ ਨੂੰ ਵੀ ਉਨ੍ਹੇ ਘਰ-ਆਲੀ ਨੂੰ ਸਾਹ ਨੀਂ ਆਉਣ ਦਿੱਤਾ, ਬਚਾਰੀ ਨੂੰ। ਫੇਏ ਪਤਆ ਕੀ, ਇਕੋ ਮੁੰਡਾ ਜੰਮ ਕੇ ਚਲਦੀ ਹੋਈ। ਹਾਅ ਈ ਪਾਲਾ-ਘੜਾਲਾ...। ਲੈ ਸੱਚ, ਉਹ ਗੱਲ ਤਾਂ ਵਿਚੇ ਈ ਰਹਿ ਗਈ, ਦੱਸਣ ਆਲੀ। ਰਤਨੀ ਦੇ ਮਰਨ ਆਲੀ।...ਕੋਈ ਆਖੇ, ਸੂਤਕੀ ਤਾਪ ਲੈ ਡੁੱਬਾ। ਕੋਈ ਕਹਿੰਦਾ, ਉਦ੍ਹਾ ਅੰਦਰ ਈ ਬਾਅਰ ਆ ਗਿਆ ਸੀ ਮੁੰਡਾ ਜੰਮਦੀ ਦਾ। ਕੋਈ ਕੁਸ਼ ਬੋਲੇ, ਕੋਈ ਕੁਸ਼।...ਓਹ ਕੰਜਰੀ ਹੋਰ ਈ ਦੱਸਦੀ ਫਿਰੇ ਹਰੇਕ ਨੂੰ।



 

"ਉਹ ਕੌਣ...?"

"ਓਹੀ ਚਿੰਤੀ ਜੇਦ੍ਹੀ ਹੁਣੇ ਈ ਗੱਲ ਕਰਦੀਆਂ ਹਟੀਆਂ! ਉਨ੍ਹੇ ਦਿਨ ਚੜ੍ਹਦਿਆਂ ਸਾਰ ਕਈਆਂ ਤੱਕ ਅਪੱੜਦੀ ਕਰ 'ਤੀ, ਹੋਰ ਈ ਸ਼ੁਰਲੀ ਜੇਈ। ਨਾਲੇ ਸੌਹਾਂ ਖਾਈ ਜਾਏ। ਆਖੇ—"ਲੈ ਭੈਣ, ਮੂੰਹ ਸੜ ਜੇ, ਜੀਭ ਕਤਰੀ ਜਏ, ਮੈਂ ਜੇ ਝੂਠ ਬੋਲਾਂ ਤਾਂ। ਲੇਅ...ਮੈਂ ਆਪੂੰ ਦੇਖਿਆ ਝੀਥਾਂ ਥਾਣੀ। ਐਨ੍ਹਾਂ ਦੀਦਿਆਂ ਨਾ'। ਉਹ ਐਂ ਪਈ ਸੀ ਸਿੱਧੀ-ਸਤੀਰ। ਚਿੜੀ ਕੁ ਜਿੰਨਾ ਬੋਟ ਲਾਗੇ ਪਿਆ ਸੀ। ਓਸ ਸਾਈਂ ਲੋਕ ਨੂੰ ਭਲਾ ਕਾਦ੍ਹੀ ਸੂਰਤ। ਹਾਅ ਕੜਾਅ-ਖਾਣਾ ਧੈਅ ਕਰਦਾ ਜਾ ਪਿਆ ਉਪਰ। ਜਾਨ ਤਾਂ ਉਦ੍ਹੇ 'ਚ ਪਹਿਲੋਂ ਹੈ ਨਈਂ ਸੀ। ਅੰਦਰ-ਬਾਅਰ ਤਾਂ ਹਜੇ ਔਲਾ ਪਿਆ ਸੀ, ਛਿੱਲ ਹੋਇਆ। ਇਕ ਅੱਧ ਵਾਰੀ ਤਾਂ ਅਗਲੀ ਨੇ ਸਹਿ ਸਹਾਰ ਲਿਆ ਹੋਊ। ਓਦਾਂ ਸੱਚੀ ਗੱਲ ਆ, ਮੈਂ ਨਈਂ ਦੇਖਿਆ। ਮੈਂ ਕਿਉਂ ਝੂਠ ਮਾਰਾਂ! ਓਦਾਂ ਹਾਏ-ਹਾਏ ਹੁੰਦੀ ਜ਼ਰੂਰ ਸੁਣੀ ਰਾਤੀਂ ਸੌਣ ਲੱਗਿਆਂ। ਮੈਂ ਸੋਚਿਆ ਕੋਈ ਤਕਲੀਫ ਹੋਊ ਬਚਾਰੀ ਨੂੰ। ਏਹ ਤਾਂ ਫੇਅਰ ਸਮਝ ਆਈ ਵਿਚਲੀ ਗੱਲ। ਸਵੇਰੇ ਤੜਕਸਾਰ, ਭਾਈ ਹੋਣੀ ਫੇਅਰ ਪੈਲਾਂ ਪਾਉਂਦੇ ਫਿਰਨ। ਬੱਤੀ ਜਗਦੀ ਸੀ ਏਨ੍ਹਾਂ ਆਲੀ। ਮੈਂ ਆਪੂੰ ਦੇਖੀ ਝੀਥਾਂ ਥਾਣੀਂ। ਉਹ ਸ਼ੈਂਤ ਬਚ-ਬਚਾਅ ਕਰਨ ਲਈ ਉਠੀ ਹੋਊ, ਔਖੀ-ਸੌਖੀ ਹੋ ਕੇ। ਉਹ ਬਾਅਰ ਅਲ੍ਹ ਨੂੰ ਜ਼ਰੂਰ ਨੱਠਦੀ ਦੇਖੀ ਮੈਂ, ਨੰਗੇ-ਪੈਰ ਨੰਗਾ-ਸਿਰ। ਫੇਅਰ ਪਤਾ ਨੀਂ ਚੱਕਰ ਆਇਆ ਪਤਾ ਨਈਂ ਧੱਕਾ ਦਿੱਤਾ ਏਨ੍ਹੇ। ਸਮਝ ਨੀ ਲੱਗੀ। ਕਾੜ੍ਹ ਕਰਦਾ ਸਿਰ ਵੱਜਾ ਪੱਕੀ ਸਰਦਲ 'ਚ। ਲੈ ਭੈਣ, ਥਾਏਂ ਲੁੜ੍ਹਕ ਗਈ। ਫੇਅਰ ਨਾ ਬੋਲੀ ਨਾ ਉੱਠੀ।"

"ਹਾਅ ਕੁੜੇ, ਫੇਅਰ ਤਾਂ ਸੱਚੀਓਂ ਗੁੱਡ ਬੰਦਾ ਆ ਭਾਈ ਤੇਰਾ...ਫੇਅਰ ਤਾਂ ਤੈਨੂੰ ਵੀ ਮਿਲਦਾ-ਗਿਲਦਾ ਹੋਣਾ ਵੇਲੇ-ਕੁਵੇਲੇ...!"

ਫਿੱਟੇ ਮੂੰਹ ਤੇਰਾ ਲੁੱਚੀ ਦਾ...ਤੂੰ ਮੀਂ ਲੱਗ ਤੁਰੀ ਓਸੇ ਲੀਹੇ! ਮੈਂ ਤੈਨੂੰ ਭਾਈਆਣੀ ਦਾ ਦੁੱਖ-ਤਕਲੀਫ ਦੱਸੀ ਜਾਨੀ ਆਂ, ਤੂੰ...ਤੂੰ ਅਪਣੀਆਂ ਈ ਭੋਰੀ ਜਾਨੀ ਆਂ।...ਏਹ ਮਸ਼ਗੂਲਾ ਆ ਕੋਈ। ਹਰ ਕਿਸੇ ਨੇ ਜੰਮੇਂ ਆ ਧੀਆਂ ਪੁੱਤ। ਤੂੰ-ਮੈਂ ਨੀਂ ਜੰਮੇ। ਦੱਸ ਆਉਂਦੀ ਆ ਸੁਰਤ ਮੀਨ੍ਹਾ-ਦੋ ਮੀਨ੍ਹੇ। ਏਹ ਤਾਂ ਐਓਂ ਕੌਹ, ਅਸੀਂ ਨਮੀਂ ਜੂਨੇ ਪੈਨੀਆਂ। ਮੈਂ-ਤਾਂ ਕਹਿੰਨੀ ਆਂ, ਧੰਨ ਦੀਆਂ ਚਮਾਰੀਆਂ। ਉਨ੍ਹਾਂ ਨੂੰ ਜਾਣੋ ਸਬਰ ਈ ਨਈਂ ਆਉਂਦਾ। ਨਿਆਣੇ ਤੇ ਨਿਆਣਾ ਚੜ੍ਹਿਆ ਪਿਆ, ਘਰੋ ਘਰ। ਅੱਠ-ਅੱਠ, ਦਸ-ਦਸ। ਚਾਰ-ਪੰਜ-ਛੇ ਤੋਂ ਕੋਈ ਵੀ ਘੱਟ ਨਈਂ।' ਪਤਾ ਨਈਂ ਕੀ ਬੀੜ ਹੋਇਆ ਆ ਅੰਦਰ। ਨਿਖ਼ਸਮੀਆਂ ਥੱਕਦੀਆਂ- ਰੱਜਦੀਆਂ ਈ ਨਈਂ। ਮੇਰੀ ਤਾਂ ਸੱਚੀ ਗੱਲ ਆ ਤਿੰਨਾਂ ਨੇ ਬੱਸ ਕਰਾਤੀ। ਤੇਰਾ ਮੈਨੂੰ ਪਤਾ ਨਈਂ...!

"ਲੈ ਮੇਰਾ ਕੀ ਨਈਂ ਪਤਆ! ਕੀ ਲੁਕਿਆ ਆ ਤੇਤੋਂ!! ਦੱਸਿਆ ਤਾਂ ਸੀ ਤੈਨੂੰ। ਮੈਂ ਤਾਂ ਇਕੋ ਇਕ ਜੰਮ ਕੇ ਪਰੇਸ਼ਨ ਕੁਰਆ ਲਿਆ। ਕੋਈ ਬੇਅਡ ਕੰਮ ਨਈਂ ਕੀਤਾ। ਕੁੜੀ ਆ ਕੁੜੀ ਸਈ। ਮੈਂ ਖਿਆ ਕੌਣ ਵਖਤਾਂ 'ਚ ਫਸਿਆ ਰਏ ਹਰ ਘੜੀ। ਤੇਰੀ ਭਾਈਆਣੀ ਨਾ' ਸੱਚੀਓਂ ਬੈਰੀ ਬੇਅਡ ਹੋਈ ਆ, ਜੱਗੋਂ ਬਾਅਰੀ।"

ਬਾਅਰੀ ਜਈ ਬਾਅਰੀ! ਮੈਂ ਤਾਂ ਕਹਿੰਨੀ ਆਂ, ਐਹੋ ਜਏ ਬੰਦਿਆਂ ਨੂੰ ਉਦੀਂ ਦੇਸ਼ ਨਕਾਲਾ ਦੇਣਾ ਚਾਹੀਦਾ, ਜਿੱਥੇ ਤੀਮੀਂ ਦਿਸੇ ਈ ਕੋਈ ਨਾ। ਜਾਂ ਫੇਏਂ ਪੱਕਾ 'ਲਾਜ ਕਰਾ ਦੇਣਾ ਚਾਹੀਦਾ, ਡੰਗਰ-ਡਾਕਦਰ ਸੱਦ ਕੇ।...ਏਹ ਬਚਾਰੀ ਬਥੇਰੀ ਵਿਲਕ ਹਟੀ, ਆਹੀ ਬੁੜ੍ਹੀ ਜੇੜ੍ਹੀ ਕੰਮ ਕਰਦੀ ਆ ਸਾਡੇ, ਲਾਜੋ। ਏਹ ਬਥੇਰਾ ਕਹਿ ਹਟੀ, ਪਈ ਏਨੂੰ ਮੋਰੇ ਨਾਂ ਭੇਜ ਦੇ ਪੇਕੀਂ ਮੀਨ੍ਹਾ-ਦੋ ਮੀਨ੍ਹੇ ਪਹਿਲਾਂ। ਇਕ ਪਾਸੇ ਸਿਕਦੀ ਤਾਂ ਰੋਟੀ ਵੀ ਸੜ-ਸੁੱਕ ਜਾਂਦੀ ਆ, ਤਵੇ ਤੇ। ਪਰ, ਪੱਕੜ ਜਿਆ ਭਾਈ ਨੀਂ ਮੰਨਿਆ। ਅਖੇ ਰੋਟੀ-ਟੁੱਕ ਦੀ ਔਖ ਹੁੰਦੀ ਆ। ਫੇਏ ਦੱਸ ਏਹ ਬਚਾਰੀ ਕਰਦੀ ਵੀ ਕੀ! ਹਾਰ ਕੇ ਮੁੜਦੀ ਰਈ ਖ਼ਾਲੀ ਹੱਥ। ਪਿੰਡ ਜਾ ਕੇ ਵੀ ਓਦ੍ਹਾ ਚਿੱਤ ਜਿਆ ਟਿਕਿਆ ਨਾ ਕਰੇ। ਪੰਦਰੀਂ-ਵੀਹੀਂ ਗੇੜਾ ਜ਼ਰੂਰ ਮਾਰਿਆ ਕਰੇ। ਮਾਂ ਸੀ ਨਾ ਫੇਅਰ ਵੀ। ਮਾਂ ਤੋਂ ਬਿਨਾਂ ਹੋਰ ਕਰਦਾ ਵੀ ਕੌਣ ਆ। ਧੀ ਪੇਕੇ ਹੋਵੇ ਜਾਂ ਸੌਹਰੇ, ਚਿੰਤਾ ਜਰਮ ਦੇਣ ਆਲੀ ਮਾਂ ਨੂੰ ਈ ਹੁੰਦੀ ਆ।..ਏਹ ਤਾਂ ਚਿਰੀਂ ਜਾ ਕੇ ਪਤਾ ਲੱਗਾ ਪਈ ਉਨ੍ਹੇ ਬਥੇਰਾ ਜ਼ੋਰ ਪਾਇਆ ਵੀ ਨਈਂ ਸੀ। ਰਤਨੀ ਨੂੰ ਨਾਲ ਲੈ ਜਾਣ ਲਈ। ਖਰਚਾ ਓਦ੍ਹੀ ਵਿਤੋਂ ਬਾਅਰਾ ਸੀ, ਪਹਿਲੇ ਜਣੇਪੇ ਦਾ। ਓਦ੍ਹੇ ਵਿਆਏ-ਵਰੇ ਪੰਜ-ਛੇ ਮੁੰਡੇ ਓਦ੍ਹੀ ਉਈਂ ਬਾਤ ਨਈਂ ਸੀ ਪੁੱਛਦੇ। ਟੱਬਰੀਆਂ ਸਾਂਭ ਕੇ, ਕੋਈ ਕਿਸੇ ਖੂੰਜੇ ਦੁਬਕਿਆ ਪਿਆ ਸੀ ਕੋਈ ਕਿਸੇ। ਲਾਜੋ ਦਾ ਰੋਟੀ ਪਾਣੀ ਵੰਡਮਾਂ। ਮੀਨ੍ਹਾ ਇਕ ਨਾਲ, ਮੀਨ੍ਹਾ ਦੂਜੇ ਨਾਂ'...। ਫੇਏ ਸੁਣਿਆ ਉਨ੍ਹੇ ਅਪਣਾ ਚੁੱਲ੍ਹਾ-ਚੌਂਕਾ ਵੱਖਰਾ ਈ ਕਰ ਲਿਆ। ਕੰਮ-ਕਾਰ ਨੂੰ ਤਕੜੀ ਸੀ ਹਜੇ। ਓਦਾਂ ਵੀ ਹੱਥ ਸੁਖਰਾ ਸੀ ਓਦ੍ਹਾ। ਥੋੜ੍ਹਾ ਬਹੁਤ ਦੂਜਾ ਹੁਨਰ ਵੀ ਹੈਗਾ ਸੀ ਓਦ੍ਹੇ ਹੱਥਾਂ 'ਚ। ਜੱਟਾਂ-ਜ਼ੀਮੀਂਦਾਰਾਂ ਘਰੀਂ ਕਾਰ-ਕਿੱਤਾ ਕਰਦੀ ਉਹ ਕਿੰਨਾ ਸਾਰਾ ਦਾਈਪੁਣਾ ਸਿੱਖ ਗਈ ਸੀ। ਉਦ੍ਹੇ ਪਿੰਡ ਦੇ ਕਰੀਬ ਸਾਰੇ ਈ ਘਰ ਉਦ੍ਹੇ ਸਾਨ੍ਹਮੰਦ ਸੀਗੇ। ਉਨ੍ਹੇ ਲੱਗਦੀ ਵਾਹ ਕਿਸੇ ਨੋਂਹ-ਧੀ ਨੂੰ ਸ਼ੈਅਰ ਨਈਂ ਸੀ ਜਾਣ ਦਿੱਤਾ। ਕੋਈ ਵਾਲ੍ਹਾਈ ਔਖਾ ਭਾਰਾ ਕੇਸ ਹੁੰਦਾ ਤਾਂ ਪਹਿਲੋਂ ਦੱਸ ਦਿਆ ਕਰਦੀ। ਸੀ ਤਾਂ ਉਦ੍ਹੀ ਰਤਨੀ ਦਾ ਕੇਸ ਵੀ ਐਹੋ ਜੇਹਾ ਈ, ਔਖਾ ਭਾਰਾ, ਪਰ ਕਿਸੇ ਨੂੰ ਦੱਸਿਆ ਨਾ। ਪੰਦਰਾਂ-ਵੀਹ ਦਿਨ ਪਹਿਲਾਂ ਈ ਪੁੱਜ ਗਈ ਐਥੇ। ਸੁਣਿਆ, ਉਨ੍ਹੇ ਪੁੱਜ ਕੇ ਸੇਵਾ ਕੀਤੀ ਧੀ ਦੀ। ਹੱਥ ਸਾਫ਼ ਸੀ ਉਦਾਂ। ਔਖੀ-ਸੌਖੀ ਹੋ ਕੇ ਉਨ੍ਹੇ ਹੱਡੀਆਂ ਦੀ ਮੁਠ 'ਚੋਂ ਜੀਂਦਾ-ਜਾਗਦਾ ਪਾਲਾ ਕੱਢ ਲਿਆ ਬਾਅਰ। ਮੁੰਡਾ ਰੱਖੇ 'ਤੇ ਸੀ। ਹੱਡੋਂ-ਪੈਰੋਂ ਮੋਕਲਾ, ਨਿਰਾ ਈ ਪੇਏ ਅਰਗਾ। ਉਹ ਤਾਂ ਛੇਤੀ ਈ ਲੱਤਾਂ ਬਾਹਾਂ ਮਾਰਨ ਲੱਗ ਪਿਆ, ਪਰ ਰਤਨੀ ਦੇ ਖੜਕਿਓ ਹੱਡ ਮੀਨ੍ਹਾ ਭਰ ਓਦਾਂ ਦੇ ਓਦਾਂ। ਇਕ ਦਿਨ ਸੁਭਾਕੀ ਲਾਜੋ ਬੁੜ੍ਹੀ ਘਰ ਚਲੇ ਗਈ, ਪਿੰਡ ਆਪਣੇ। ਉਸੇ ਰਾਤ ਰੱਖਾ ਸੂਹ ਭਾਈ ਨੇ ਹਾਅ ਚੰਦ ਚਾੜ੍ਹ ਤਾ। ਉਹ ਬਚਾਰੀ ਉਨ੍ਹੀਂ ਪੈਰੀਂ ਫੇਏ ਐਥੇ। ਉਨ੍ਹੂੰ ਸਮਝ ਨਾ ਲੱਗੇ ਕੀ ਕਰੇ ਕੀ ਨਾ। ਕੇਦ੍ਹੀ ਸੁਣੇ ਕੇਦ੍ਹੀ ਨਾ ਸੁਣੇ। ਭਾਂਤ-ਸੁਭਾਂਤੀ ਗੱਲਾਂ, ਭਾਂਤ-ਸੁਭਾਂਤੀ ਸਲਾਹਾਂ। ਕੋਈ ਕੁਸ਼ ਕਹੇ ਕੋਈ ਕੁਸ਼। ਹਾਰ ਕੇ ਉਨ੍ਹੇ ਦੜ ਈ ਵੱਟੀ ਰੱਖੀ ਕਿੰਨੇ ਦਿਨ। ਬੋਲੀ ਚਾਲੀ ਕੁਸ਼ ਨਾ, ਡਰਦੀ ਮਾਰੀ।

"ਦੜ ਵੱਟੀ ਰੱਖੀ! ਬੋਲੀ ਚਾਲੀ ਕੁਝ ਨਾ ਡਰਦੀ...!? ਓਦੋਂ ਤੂੰ ਦੱਸਦੀ ਸੀ ਪਈ ਬੁੱਢੀ ਬੁੜ੍ਹੀ ਨੇ ਬੜਾ ਹੌਸਲਾ ਰੱਖਿਆ, ਬੜੀ ਦਲੇਰੀ ਕੀਤੀ। ਉਨ੍ਹੇ ਰਤੀ ਭਰ ਵੀ ਕਿਸੇ ਦੀ ਪ੍ਰਵਾਹ ਨੀਂ ਕੀਤੀ। ਧੀ ਦੀ ਮਿੱਟੀ ਸਮੇਟ ਕੇ ਉਨ੍ਹੇ ਥੋੜ੍ਹੇ ਕੁ ਦਿਨੀਂ ਚਮਾਰਲੀ ਸਮੇਤ ਪਿੰਡ ਦੇ ਕਈ ਸਾਰੇ ਗੱਲਕਾਰ ਬੰਦੇ 'ਕੱਠੇ ਕਰ ਲਏ। ਪਹਿਲਾਂ ਤਾਂ ਉਨ੍ਹੇ ਰੋਂਦੀ-ਡੁਸਕਦੀ ਨੇ ਪਿਛਵਾੜੇ ਰਹਿੰਦੀ ਚਿੰਤੀ ਦੀ ਆਖੀ-ਦੱਸੀ ਥੋੜ੍ਹਾ ਕੁ ਸਹਿਜ-ਧੀਰਜ ਨਾ' ਆਖ ਸੁਣਾਈ ਸਾਰੀ ਪਰਇਆ ਨੂੰ, ਫੇਅਰ ਰੱਖਾ ਸੂੰਹ ਬਾਰੇ ਲਿਆ ਫੈਸਲਾ ਪੂਰੇ ਗੜ੍ਹਕੇ ਨਾਲ ਐਲਾਨ ਕਰ ਮਾਰਿਆ। ਅਖੇ—'ਏਨੂੰ ਆਖੋ, ਦਫ਼ਾ ਹੋ ਜਏ ਮੇਰੇ ਸਾਹਮਣਿਉਂ'। ਪਿੰਡ ਛੱਡ ਕੇ ਦੂਰ-ਪਾਰ ਨਿਕਲ ਜਏ ਕਿਧਰੇ। ਕਿਸੇ ਡੇਰੇ-ਦੁਆਰੇ ਚਲਿਆ ਜਾਏ, ਜਾਂ ਖੂਹ-ਖਾਤੇ 'ਚ ਜਾ ਮਰੇ। ਨਈਂ ਮੈਂ ਅਗਲੀ ਕਾਰਵਾਈ ਪਾਊਂ ਸਿੱਧੀ ਹੋ ਕੇ। ਪਹਿਲਾਂ ਤੁੜਆਊਂ ਏਦ੍ਹੀਆਂ ਪੱਸਲੀਆਂ, ਵੱਡੇ ਸਾਬ੍ਹ ਕੋਅਲ ਪੇਸ਼ ਹੋ ਕੇ, ਫੇਏ ਕਰਆਊਂ ਏਨੂੰ ਫਾਂਸੀ, ਝੋਟੇ ਜਏ ਨੂੰ...!'

"ਤੂੰ ਆਪੂੰ ਈ ਦੱਸਦੀ ਸੀ ਪਈ ਏਨ੍ਹੇ ਸ਼ੇਰ ਦੀ ਬੱਚੀ ਨੇ ਐਹੋ ਜੇਈ ਗੱਲ ਬਣਾਈ, ਐਹੋ ਜਿਆ ਰਾਹ ਲੱਭਿਆ ਪਈ ਇਕ ਤਾਂ ਏਦ੍ਹੇ ਜੁਆਈ ਦੀ ਜਾਨ ਬਚ ਗਈ, ਦੂਜੇ ਪਿੰਡ ਦੀ ਇੱਜ਼ਤ-ਪੱਤ ਰੱਖੀ ਗਈ। ਨਈਂ ਸੌ ਥਾਈਂ ਹੋਏ-ਹੋਏ ਹੋਣੀ ਸੀ। ਪਿੰਡ ਵੱਖ ਤਰੀਕਾਂ ਭੁਗਤਦਾ, ਆਪੂੰ ਏਹ ਵੱਖ ਖ਼ੱਜਲ-ਖ਼ੁਆਰ ਹੁੰਦੀ। ਹੋਰ ਤਾਂ ਹੋਰ ਭਾਈਆਂ-ਪਾਠੀਆਂ ਦੀ ਮਿੱਟੀ ਰਹਿੰਦੀ ਵੀ ਪੱਟੀ ਜਾਣੀ ਸੀ।...ਤੂੰ ਈ ਦੱਸਦੀ ਸੀ ਪਈ ਰੱਖਾ ਸੂੰਹ ਭਾਈ ਨੇ ਰਤੀ ਭਰ ਵੀ ਚੂੰ-ਚੜਿੱਕ ਨਈਂ ਕੀਤੀ। ਓਸਲੋ ਕਛੈਰਾ-ਪਰਨਾ ਚੁੱਕ ਕੇ ਪਤਾ ਨਈਂ ਕਿੱਧਰ ਨੂੰ ਚਲੋ ਗਿਆ।"



ਹਾਅ ਕੁੜੇ, ਮੈਂ ਪਹਿਲੋਂ ਵੀ ਦੱਸਿਆ ਸਾਰਾ ਕੁਝ ਤੈਨੂੰ, ਪਿਛਲੀ ਵੇਰਾਂ ਆਈ ਨੂੰ। ਮੈਨੂੰ ਤਾਂ ਸੌਂਹ ਗੁਰੂ ਦੀ ਰਤਾ ਮਾਸਾ ਵੀ ਚੇਤਾ ਨਈਂ। ਮੇਰਾ ਤਾਂ ਅੱਗ-ਲੱਗੜਾ ਡਮਾਕ ਈ ਹਿੱਲ ਗਿਆ ਲੱਗਦਾ। ਤੂੰ ਲੁੱਚੀਏ ਪਹਿਲੋਂ ਕ੍ਰਾਤੋਂ ਨਈਂ ਬੋਲੀ। ਐਨਾ ਚਿਰ ਐਮੇਂ ਲਾਈ ਰੱਖਿਆ ਮੈਨੂੰ ਹੇਕਾਂ ਲਾਉਣ।

"ਤਾਂ ਕੀ ਹੋਇਆ ਫੇਏ, ਮੈਂ ਕੋਈ ਦੂੱਪਰਆਰੀ ਆਂ। ਆਪੋ ਵਿਚਦੀ ਆਂ ਆਪਾਂ ਦੋਨੋ ਜਣੀਆਂ। ਨਾਲੇ ਹਾਅ ਗੱਲ ਤੂੰ ਪਹਿਲੋਂ ਓਦਾਂ ਨਈਂ ਦੱਸੀ, ਜਿੱਦਾਂ ਐਤਕੀਂ ਦੱਸੀ ਆ। ਰੱਖਾ ਸੂੰਹ ਦੇ ਲਵ ਆਲੀ। ਪਈ ਰੱਖਾ ਸੂੰਹ ਭਾਈ ਨਾਲ ਮੇਰੀ ਗਿੱਟ-ਮਿੱਟ ਅੰਦਰੋਂ ਅੰਦਰ ਸੱਚੀਂ ਹੈਗੀ ਸੀ।"

ਫੇਅਟ ਬਸ਼ਰਮਣ ਨਾ ਹੋਏ ਤਾਂ। ਤੂੰ ਤਾਂ ਗਰੇਜੀ ਈ ਬੜੀ ਭੌਰਨ ਲੱਗ ਪਈ ਆਂ। ਲੈ ਦੱਸ...ਏਦ੍ਹੇ 'ਚ ਰੱਖਾ ਸੂੰਹ ਨਾ' ਗਿੱਟ-ਮਿੱਟ ਕਿੱਥੋਂ ਆ ਵੜੀ। ਉਹ ਤਾਂ ਜਿੱਦਾਂ ਬੁੜ੍ਹੀ ਨੇ ਕੀਤੀ ਸੀ, ਓਦਾਂ ਈ ਦੱਸੀ ਹੋਣੀ ਆਂ। ਮੈਂ ਨੀ ਮੁੱਕਰਦੀ। ਮੁੱਕਰਾਂ ਵੀ ਕਿਉਂ? ਮੈਂ ਕੇੜ੍ਹਾ ਓਥੇ ਸੀ। ਏਹ ਤਾਂ ਸਾਡੇ ਏਨ੍ਹਾਂ ਜਿੱਦਾਂ ਦੇਖਿਆ, ਓਸਲੋ ਆ ਦੱਸਿਆ ਮੈਨੂੰ। ਪਈ, ਪਰਇਆ ਸਾਰੀ ਬੁੜ੍ਹੀ ਦੇ ਗੜ੍ਹਕੇ ਅਲ੍ਹ ਉੱਠ ਉੱਠ ਦੇਖੇ। ਉਹ ਕਹੇ—'ਮੈਂ ਨੀਂ ਪੈਣ

ਦੇਣਾ ਪਰਛਾਮਾਂ ਪੱਕੜ ਜਏ ਦਾ ਐਸ ਪੁੱਤ 'ਤੇ। ਨਾ ਮੈਂ ਘੜਨਾ ਏਨੂੰ ਐਥੋਂ ਹੋਰਥੇ। ਏਹ ਤੁਆਡੇ ਪਿੰਡ ਦੀ ਅੰਸ ਆ, ਐਥੇ ਰਹੂ। ਆਹ ਸੁਣਦਾ ਸਾਰਾ ਪਿੰਡ। ਮੇਰੇ ਹਜੇ ਕਰ-ਪੈਰ ਚਲਦੇ ਆ। ਮੈਂ ਮੰਗਣ ਨੀ ਜਾਂਦੀ ਕਿਸੇ ਦੇ ਵੀ। ਹਾਂ, ਕਾਰ-ਕਿੱਤਾ ਜੇਹ ਜੇਆ ਵੀ ਕੋਈ ਦੇਊ, ਕਰ ਲਿਆ ਕਰੂੰ। ਘਰ-ਬਾਰ ਦਾ ਹੋਵੇ, ਭਾਮੇਂ ਖੇਤ ਧੰਨ੍ਹੇ ਦਾ।' ਲੈ ਭੈਣ, ਸਾਡੇ ਏਹ ਆ ਕੇ ਦੱਸਣ ਪਈ ਚਮਾੜਲੀ ਤਾਂ ਊਈਂ ਹਿੜ-ਹਿੜ ਕਰੀ ਜਾਏ। ਸਾਡੇ ਜੱਟਾਂ 'ਚੋਂ ਬਖ਼ਸ਼ੀ ਹੋਣੀ, ਤਾਰੇ ਹੋਣੀ, ਸੁਰੈਣੇ ਦਾ ਟੱਬਰ ਸਾਰੇ ਨੀਮੀਂ ਪਾਈ ਬੈਠੇ, ਐਧਰ ਓਧਰ ਦੇਖੀ ਜਾਣ। ਫੇਏ ਕਹਿੰਦੇ, ਪਈ ਸੱਚੀ ਗੱਲ ਆ ਮੇਤੋਂ ਰਿਹਾ ਨੀਂ ਗਿਆ। ਮੈਂ ਓਸਲੇ ਈ ਭਰੀ ਪਰ੍ਹੇ 'ਚ ਆਖ ਦਿੱਤਾ—'ਕੱਲ੍ਹ ਤੋਂ ਲਾਜੋ ਬੁੜ੍ਹੀ ਸਾਡੇ ਕੰਮ ਕਰੂ, ਝਾੜੂ ਬਹਾਰੀ, ਲਿੱਪਾ-ਪੋਚੀ, ਹੋਰ ਜੇਹੇ ਜੇਆ ਵੀ ਘਰਾਂ 'ਚ ਹੁੰਦਾ ਆ।' ਸਾਡੇ ਏਹ ਮੈਨੂੰ ਆ ਕੇ ਦੱਸਣ, ਪਈ ਸੱਦੇ ਤਾਂ ਉਨ੍ਹੇ ਟਾਮੇਂ-ਟਾਮੇਂ ਬੰਦੇ ਸੀ ਪਿੰਡ ਚੋਂ। ਪਰ ਉਦ੍ਹੇ ਘਰ ਸਾਹਮਣਲੇ ਖੁੱਲ੍ਹੇ ਤੌੜ 'ਚ ਹਰ ਕੋਈ ਆ ਪੁੱਜਿਆ। ਨਾ ਕੋਈ ਵੱਡਾ ਪਿੱਛੇ ਰਿਆ, ਨਾ ਛੋਟਾ। ਨਾ ਕੋਈ ਬੰਦਾ ਨਾ ਤੀਮੀਂ। ਜਿੱਦਾਂ ਸਾਰੇ ਰਾਸ-ਲੀਲ੍ਹਾ ਦੇਖਣ ਆਇਓ ਹੋਣ। ਸਾਡੇ ਏਹ ਦੱਸਣ, ਚਿੰਤੀ ਰੰਡ ਤਾਂ ਓਥੇ ਕਿਤੇ ਦਿਸੇ ਨਾ, ਓਦਾਂ ਉਦ੍ਹੀ ਛੁਰਲੀ ਹਰੇਕ ਨੂੰ ਚੇਤੇ। ਪਚੈਤ ਜੁੜਨੋਂ ਪਹਿਲਾਂ, ਕਿੰਨਾ ਈ ਚਿਰ ਏਹੋ ਮਸ਼ਗੂਲਾ ਚਲਦਾ ਰਿਆ। ਕੋਈ ਕਹੇ—'ਚੱਕਰ-ਚੂੱਕਰ ਆਉਣ ਦੀ ਤਾਂ ਐਮੇਂ ਝੂਠੀ-ਮੂਠੀ ਦੀਓ ਗੱਲ ਬਣਾਈ ਆ ਚਿੰਤੀ ਨੇ। ਅਸਲ 'ਚ ਭਾਈਆਣੀ ਤੋਂ ਰੱਖਾ ਸੂੰਹ ਦਾ ਭਾਰ ਈ ਨਈਂ ਝੱਲ ਹੋਇਆ ਹੋਣਾ। ਸਾਢੇ ਛੇ ਮਣੀ ਬੋਰੀ ਤਾਂ ਬਣਿਆ ਪਿਆ ਸੋਹਰੀ ਦਾ ਕੜ੍ਹਾਹ ਖਾ ਖਾ ਕੇ।' ਕੋਈ ਆਖੇ—'ਮੈਂ ਤਾਂ ਕਹਿਨਾਂ ਕਸੂਰ ਈ ਸਾਰਾ ਚਿੰਤੀ-ਘੜਿੰਤੀ ਦਾ ਆ। ਹੋਰ ਜੁ ਤੁਰੀ ਰਹਿੰਦੀ ਆ ਛੜਿਆਂ ਮਲੰਗਾਂ ਆਲੇ ਪਾਸੇ। ਭਾਈ ਕਿਤੇ ਦੂਰ-ਪਾਰ ਸੀਗਾ। ਗੁਆਂਢ ਮੱਥਾ ਆ। ਝੀਥਾਂ ਥਾਣੀ ਜੁ ਦੇਖਦੀ ਰਈ, ਰੀਣ ਕੁ ਤਾਂ ਕੰਧ ਆ ਵਿਚਾਲੇ। ਟੱਪ ਕੇ ਆਉਂਦੀ ਐਧਰ, ਭਾਈਆਣੀ ਨੂੰ ਦੁਆਉਂਦੀ ਸਾਹ। ਉਦ੍ਹੀ ਜਾਨ ਬਚਦੀ, ਢ੍ਹੇਂਦਾ ਢੰਗ ਸਰਦਾ...। ਕੋਈ ਕੁਸ਼ ਆਖੀ ਜਾਏ ਕੋਈ ਕੁਸ਼...।

ਲੈ ਭੈਣ ਮੇਰੀਏ, ਸਾਡੇ ਏਹ ਘਰ ਆ ਕੇ ਨਾਲੇ ਤਾਂ ਹੱਸਣ ਨਾਲੇ ਖ਼ਫ਼ਾ ਹੋਣ। ਆਖਣ—'ਹੋਈ ਤਾਂ ਭਾਮਾਂ ਚਮਾੜ੍ਹਲੀ ਵੰਨੇ ਈ ਆਂ, ਪਰ ਹੈਅ ਤਾਂ ਮਾੜੀ। ਲੋਕੀਂ ਕੀ ਕਹਿਣਗੇ ? ਏਹੋ ਕਿ ਭਾਈ-ਛਾਈ ਹੁੰਦੇ ਹੀ ਐਹੇ ਜਏ ਆ। ਆਹੀ ਖੇਹ ਘੋਲਦੇ ਆ ਹਰ ਥਾਂ। ਲੱਚਕਰ ਤਾਂ ਬੜਾ ਕਰਨਗੇ ਜੁੜੇ 'ਕੱਠਾਂ ਨੂੰ। ਉਨ੍ਹਾਂ ਦੀ ਸਿਖ ਮੱਤ, ਆਪੂੰ 'ਤੇ ਅਸਰ ਨੀ ਕਰਦੀ।' ਸਾਡੇ ਏਹ ਹਿਰਖ਼ ਕਰਨ ਪਈ—'ਰੱਖੇ ਨੂੰ ਤਾਂ ਮਾਰੋ ਗੋਲੀ। ਏਦ੍ਹੇ 'ਚ ਜੇੜ੍ਹੀ ਗੁਰੂ ਘਰ ਦੀ ਬਦਨਾਮੀ ਹੋਈ ਆ, ਸਾਡੀ ਹੋਈ ਆ। ਏਹ ਬਾਲ੍ਹੀਓ ਨਿਮੋਸ਼ੀ ਆਲੀ ਗੱਲ ਆ, ਸਾਡੇ ਜੱਟਾਂ ਲਈ। ਕਿਉਂ ਪਈ ਅਸੀਂ ਜੱਟ ਈ ਤਾਂ ਹੈਗੇ ਆਂ ਗੁਰੂ ਘਰ ਦੇ, ਸਿਖ ਕੌਮ ਦੇ ਅਸਲ ਵਾਲੀ-ਵਾਰਸ।'

"ਹਾਅ ਗੱਲ ਸੋਲਾਂ ਆਨੇ ਸੱਚ ਆਖੀ ਭਾਈਏ ਨੇ। ਦੇਖਣ ਨੂੰ ਤਾਂ ਜੇਠ ਮੇਰਾ ਐਹਾ ਜੇਈ ਲੱਗਦਾ ਝੱਲ ਵਲੱਲਾ ਜਿਆ, ਗੱਲ ਬੜੇ ਪਤੇ ਦੀ ਆਖੀ ਆ। ਲੈ ਮੈਂ ਹੋਰ



 

ਦੱਸਦੀ ਤੈਨੂੰ—ਸਾਡੇ 'ਮਰੀਕਾ'ਚ ਵੀ ਹਾਅ ਰਗੜਾ ਪਿਆ ਰਹਿੰਦਾ ਸੀ ਦੂਏ-ਚੌਥੇ। ਏਹ ਤਖਾਣ ਹੋਏ, ਲਖਾਣੇ ਹੋਏ, ਝੀਰ ਚਮਾਰ ਬਾਹਤੀ ਸੈਣੀ, ਹੋਰ ਪਤਆ ਨਈਂ ਕਿੰਨੀਆਂ ਵੱਢੀਆਂ-ਟੁੱਕੀਆਂ ਜਾਤਾਂ ਦਾ ਮਥਨੀ ਇਕ-ਇਕ ਬੰਦਾ ਬਾਅਰ ਆ, ਮਥਨੀ ਦੋ-ਦੋ ਤਿੰਨ-ਤਿੰਨ। ਸਾਡੇ ਤਾਂ ਜੱਟਾਂ ਦੇ ਟੱਬਰਾਂ ਦੇ ਟੱਬਰ ਓਧਰ ਆ। ਸਾਡੇ ਲੋਕੀਂ ਨਈਂ ਸੀ ਪ੍ਰਵਾਹ ਕਰਦੇ। ਏਹ ਨੀਮੀਆਂ ਜਾਤਾਂ ਆਲੇ ਪਤਾ ਕੀ ਕਰਦੇ ਸੀ? ਏਹ ਜਿੱਥੇ ਵੀ ਚਾਰ ਕੁ ਜਣੇ ਕੱਠੇ ਹੋਣ, ਨਮੇਂ ਤੋਂ ਨਮਾਂ ਗੁਰਦੁਆਰਾ ਬਣਾ ਕੇ ਆਪੇ ਆਪਣਾ ਪ੍ਰਧਾਨ ਜਿਹਾ ਬਣਾ ਬਹਿਣ। ਫੇਏ ਪਤਾ ਕੀ ਹੋਇਆ? ਫੇਅਰ ਜਦ ਆਹ ਰੌਲਾ-ਗੌਲਾ ਜਿਆ ਬਓਤਾ ਈ ਪੈ ਗਿਆ ਨਾ ਐਥੇ ਪੰਜਾਬ 'ਚ ਭਿੰਡਰਾਂਆਲੇ ਦਾ। ਸੁਣਿਆ ਬਓਤੇ ਮੁੰਡੇ ਤਾਂ ਐਧਰ ਈ ਫੜੇ ਫੂੜੇ ਗਏ, ਮਾਰ ਮੂਰ ਵੀ ਦਿੱਤੇ ਸੀ ਸੁਣਿਆ ਬਓਤੇ ਸਾਰੇ ਖਸਮਾਂ ਖਾਣੇ ਪੁਲਸੀਆਂ-ਫੌਜੀਆਂ ਨੇ। ਤਾਂ ਮੀਂ ਬਚ-ਬੁਚ ਕੇ ਜੇਹੜੇ ਪੁੱਜ ਗਏ ਸੀ ਕਿਸੇ ਨਾ ਕਿਸੇ ਤਰ੍ਹਾਂ ਸਾਡੇ ਕੋਲ, ਉਨ੍ਹਾਂ ਓਥੇ ਆਹੀ ਗੱਲ ਫੜ ਲੀ ਜਾਂਦਿਆਂ ਸਾਰ, ਪਈ-ਸਿੱਖ ਕੌਮ ਦੇ ਅਸਲੀ ਵਾਰਸ ਅਸੀਂ ਆ ਅਸੀਂ ਜੱਟ ਸਿੱਖ। ਗੁਰੂਘਰ, ਗੁਰਦੁਆਰੇ ਸੱਭ ਅਸੀਂ ਰੱਖਣੇ ਆਂ, ਕੰਮੀ-ਕਮੀਣਾਂ ਕੋਅਲ ਨਈਂ ਰਹਿਣ ਦੇਣੇ। ਫੇਏ ਭੈਣ ਸਾਡੇ ਬੰਦਿਆਂ, ਕਿਸੇ ਤੋਂ ਓਦਾਂ ਖੋਹ ਕੇ, ਕਿਸੇ ਨੂੰ ਫੈਂਟਾ ਚਾੜ੍ਹ ਕੇ ਸਾਰੇ ਈ ਕਾਬੂ ਕਰ ਲਏ। ਹੁਣ ਸਾਰੇਈ ਗੁਰੂ ਘਰ ਆਪਣੇ ਬੰਦਿਆਂ ਕੋਅਲ ਆ। ਮੈਂ ਵੀ ਹੈਗੀ ਆਂ ਇਕ ਦੀ ਮੈਂਬਰ। ਦੇਅਰ ਤੇਰਾ ਤਾਂ ਸੁੱਖ ਨਾਂ ਸਾਰਿਆਂ ਨਾਲੋਂ ਵੱਡੇ ਗੁਰਦਵਾਰੇ ਦਾ ਪ੍ਰਧਾਨ ਵੀ ਆ, ਤੇ ਹੋਰਨਾ ਪ੍ਰਧਾਨਾਂ ਦਾ ਪ੍ਰਧਾਨ ਵੀ।"



ਆਏ ਹਾਏ...ਏ...। ਨੀਂ ਚੰਦਰੀਏ, ਏਹ ਗੱਲ ਤਾਂ ਤੂੰ ਦੱਸੀ ਈ ਨਈਂ ਕਦੀ, ਐਨੀ ਵੇਰਾਂ ਆਈ ਆਂ!...ਹੁਣ ਜਾਂਦੀਓ ਮੁਮਾਰਕਾਂ ਦੇਈਂ ਮੇਰੀ ਅਲੋਂ। ਨਾਲੇ ਆਖੀ ਭਾਬੀ ਯਾਦ ਕਰਦੀ ਸੀ।

"ਹਏ ਮੈਂ ਮਰ ਜਾਂ, ਹੁਣੇ ਹੁਣੇ ਤਾਂ ਭਾਬੀ ਰੱਖਾ ਸੁੱਹ ਭਾਈ 'ਤੇ ਡੁੱਲ੍ਹੀ ਪਈ ਸੀ, ਹੁਣੇ ਹੁਣੇ ਦੇਅਰ ਅਪਣੇ 'ਤੇ ਲੋਟੂ ਹੋ ਗਈ।...ਚੱਲ ਕੋਈ ਨਾ ਐਸ ਉਮਰੇ ਏਦਾਂ ਈ ਹੁੰਦਾ। ਚਿੰਤਾ ਨਾ ਕਰ। ਮੈਂ ਜਾਂਦੀਓ ਸੁਨੇਹਾ ਦੇਊਂ। ਆਖੇਂ ਤਾਂ ਭੇਜ ਵੀ ਦਊਂ ਮੀਨ੍ਹੇ ਦੋ-ਮੀਨ੍ਹੇ ਲਈ। ਕਰ ਲਈਂ ਰੂਹ ਰਾਜ਼ੀ।"

ਕਰ ਲੂੰ ਗੀ, ਮੈਨੂੰ ਕੋਈ ਉਲ੍ਹਾਮਾ! ਓਹ ਕੋਈ ਓਪਰਾ ਥੋੜ੍ਹੀ ਆ। ਮੇਰਾ ਸੋਹਣਾ-ਛਿੰਦਾ ਦੇਅਰ ਆ। ਐਸੇ ਕਰਕੇ ਤਾਂ ਮੈਂ ਸਾਕ ਲਿਆਈ ਸੀ ਤੇਰਾ...!

"ਅੱਛਇਆ, ਮੈਂ ਨਾ ਆਖਾਂ ਕ੍ਹਾਤੋਂ ਨੀ ਆਉਂਦਾ ਮੇਰੇ ਨਾਂ ਏਥੇ। ਜਦ ਆਊ 'ਕੱਲਾ ਈ ਆਊ। ਓਅਥੇ ਬੈਠਾ ਵੀ ਨਾਂ ਜਪਦਾ ਰਊ ਤੇਰਾ। ਕਦੀ ਆਖੂ, ਭਾਬੀ ਲਈ ਆਹ-ਆਹ ਚਿੰਗਾਂ ਜ਼ਰੂਰ ਭੇਜੀਂ। ਕਦੀ ਆਖੂ, ਓਹਅ-ਓਹਅ ਆਪੂੰ ਲੈ ਕੇ ਜਾਈਂ।...ਚੱਲ ਕੋਈ ਨਾ ਏਦ੍ਹੇ 'ਚ ਮਾੜੀ ਗੱਲ ਵੀ ਕੋਈ ਨੀ। ਦਿਲ ਮਿਲੇ ਦੀਆਂ ਗੱਲਾਂ...! ਚੱਲ, ਐਂ ਦੱਸ ਰੱਖਾ ਸੁੱਹ ਭਾਈ ਆਇਆ ਨੀਂ ਮੁੜ ਕੇ, ਨਾ ਪਿੰਡ ਨਾ ਤੇਰੇ ਕੋਅਲ...?"

ਆਇਆ ਕਿਉਂ ਨੀਂ, ਆਉਂਦਾ ਰਿਆ ਵਿਚ-ਵਿਚਾਲੇ। ਪਹਿਲੀ ਵੇਰਾਂ ਤਾਂ ਚਿਰਕੇ ਜੇਏ ਆਇਆ ਰੌਲਾ-ਰੱਪਾ ਮੁੱਕੇ ਤੋਏ। ਫੇਏ ਉਨ੍ਹੇ ਮੁੰਡੇ ਆਪਣੇ ਦੀ ਬੜੀ ਪੌਰਖ ਰੱਖੀ। ਬੁੜੀ ਨੂੰ ਬਹੁਤਾ ਮੂੰਹ ਨੀਂ ਲਾਇਆ। ਐਧਰ ਵੀ ਆ ਜਾਂਦਾ ਸੀ ਸਾਡੀ ਅਲਾਂ ਮਿਲ-ਗਿਲ ਜਾਂਦਾ ਸੀ। ਦੱਸਦਾ ਸੀ—ਸਿਰਸੇ ਆਂ ਮੈਂ, ਡੇਰੇ 'ਚ ਗੁੰਥੀ। ਕਹਿੰਦਾ ਸੀ—ਬੜਾ ਵੱਡਾ ਡੇਰਾ ਆ, ਬੜੀ ਆਮਦਣ ਆ, ਓਸ ਥਾਂ ਨੂੰ। ਪੈਹੇ ਮੈਨੂੰ ਵੀ ਚੰਗੇ ਬਣ ਜਾਂਦੇ ਆ। ਰਹਿਣ ਨੂੰ ਵੱਡਾ ਸਾਰਾ ਕਾਟਰ ਮਿਲਿਆ ਆ। ਟੱਬਰੀ ਨਾਲ ਰਹਿੰਦੀ ਆ। ਨਿਆਣੇ-ਨਿੱਕੇ ਵੀ ਦੱਸਦਾ ਸੀ ਹੈਗੇ ਆ ਦੂਜੀ 'ਚੋਂ।

"ਦੂਜੀ ਬਚੀਓ ਆ? ਉਹ ਤਾਂ ਨਈਂ ਤੋਰਤੀ ਉਨ੍ਹੇ ਪਹਿਲੀ ਆਂਗੂ! ਪੁੱਛਿਆ ਨੀਂ ਤੈਂ...?"

ਐਂ ਤਾਂ ਨੀਂ ਪੁੱਛਿਆ, ਜਿੱਦਾਂ ਤੂੰ ਕਹਿੰਨੀ ਆਂ। ਓਦਾਂ ਦੱਸਦਾ ਹੁੰਦਾ ਪਈ, ਭਾਈਆਣੀ ਉਦ੍ਹੇ ਜੋੜ-ਮੇਲ ਦੀ ਆ ਪੂਰੀ। ਉਹ ਵੀ ਸੇਵਾ ਕਰਦੀ ਆ ਡੇਰੇ ਝਾੜੂ-ਪੋਚੇ ਦੀ। ਪਹਿਲਾਂ ਤਾਂ ਉਨ੍ਹੇ ਗੱਲ ਨੀ ਕੀਤੀ। ਆਹ ਪਿੱਛੇ ਜਏ ਆਇਆ ਦੱਸਦਾ ਸੀ, ਪਈ ਉਹ ਵੀ ਐਉਂਈ ਨਿਕਲੀਉ ਆ ਘਰੋਂ, ਉਦ੍ਹੇ ਆਂਗੂ। ਪਹਿਲਾ ਬੰਦਾ ਉਦ੍ਹਾ ਐਹਾ ਜਿਆ ਈ ਸੀ ਮਰੀਅਲ ਜਿਆ। ਉਦ੍ਹੇ ਨਾਲ ਕਿਧਰੇ ਸਾਲ-ਖੰਡ ਰਈ ਹੋਊ, ਫੇਏ ਉਹ ਡੇਰੇ ਆਈ ਮੁੜੀ ਈ ਨੀਂ ਘਰ। ਉਦ੍ਹੇ ਬੰਦੇ ਨੇ ਉਦ੍ਹਾ ਮਿੰਨਤ-ਤਰਲਾ ਵੀ ਕੀਤਾ, ਵੱਡੇ ਸੰਤਾਂ ਕੋਅਲ ਫ਼ਰਿਆਦ ਲੈ ਕੇ ਵੀ ਗਿਆ। ਓਹ ਪੇਏ ਦੀ ਧੀ ਨੀਂ ਮੰਨੀ। ਆਖੇ—ਮਾਂਰਾਜ ਮੈਨੂੰ ਐਥੇ ਵੱਢ ਦਿਓ, ਮਾਰ ਦਿਓ। ਮੈਂ ਨੀਂ ਜਾਣਾ ਅਮਲੀ ਜਏ ਦੇ। ਦੱਸਦਾ ਸੀ, ਵੱਡੇ ਸੰਤਾਂ ਨੇ ਉਨੂੰ ਸਮਝਾਇਆ ਵੀ—ਬੀਬਾ, ਏਦ੍ਹੇ 'ਚ ਡੇਰੇ ਦੀ ਬਦਨਾਮੀਂ ਆਂ। ਤੇਰੀ ਅੱਲ ਨੂੰ ਸੌ ਉਂਗਲਾਂ ਉੱਠਣਗੀਆਂ, ਕਿੰਨੂੰ ਕਿੰਨੂੰ ਰੋਕੇਂਗੀ। ਉਨ੍ਹੇ ਅੱਗੋਂ ਫੇਏ ਜਿਗਰਾ ਕੀਤਾ। ਕਿਹਾ—ਮਾਂਰਾਜ ਜਦ ਐਹੀ ਜਈ ਨੌਬਤ ਆਈ, ਮੈਂ ਖੂਹ 'ਚ ਛਾਲ ਮਾਰ ਕੇ ਮਰ ਜਊਂ, ਡੇਰਾ ਦਾਗੀ ਨੀ ਕਰਦੀ। ਭਾਈ ਰੱਖਾ ਸੁੰਹ ਦੱਸੇ, ਪਈ ਮੈਨੂੰ ਉਦ੍ਹੀ ਆਹ ਗੱਲ ਬਹੁਤ ਈ ਚੰਗੀ ਲੱਗੀ। ਫੇਏ ਮੈਂ ਈ ਸੰਤਾਂ ਨੂੰ ਇਕ-ਦੋ ਬੇਨਤੀਆਂ ਕਰਕੇ ਆਪਣੇ ਲਈ ਮੰਗ ਲਈ।

"ਚੱਲ ਏਹ ਤਾਂ ਭਲਾ ਈ ਕੀਤਾ, ਆਪਣਾ ਵੀ ਅਗਲੀ ਦਾ ਵੀ...। ਮੈਂ ਤਾਂ ਕਹਿੰਨੀ ਆਂ ਬਾਹਲੀਓ ਅਕਲ ਕੀਤੀ ਭਾਈ ਤੇਰੇ ਨੇ। ਇੱਜ਼ਤ ਰੱਖ ਲੀ ਉਦ੍ਹੀ ਵੀ, ਆਪਣੀ ਵੀ। ਉਸ ਬਚਾਰੀ ਦਾ ਵੀ ਝੱਟ ਲੰਘਦਾ ਹੋ ਗਿਆ। ਓਦਾਂ ਵੀ ਔਖਾ ਈ ਹੁੰਦਾ, ਬੰਦਾ ਹੋਵੇ ਚਾਹੇ ਜਨਾਨੀ। ਲੈ, ਮੈਂ ਦੱਸਦੀ ਆਂ ਤੈਨੂੰ। ਸਾਡਾ ਜੇੜ੍ਹਾ ਗੁਰਦੁਆਰਾ ਆ ਨਾ ਮੰਜੀਕਾ। ਉਦ੍ਹੇ ਲਈ ਭਾਈ ਮੈਂ ਐਥੋਂ ਲੈ ਗਈ ਪਿਛਲੀ ਤੋਂ ਪਿਛਲੀ ਵੇਰਾਂ। ਉਹੀ ਜੀਦ੍ਹੀ ਘਰਆਲੀ ਨੇ ਸਕੂਲ ਖੋਲ੍ਹਿਆ ਮਾਲ੍ਹਪੁਰ। ਲੈ ਭੈਣ ਮੈਂ ਤਾਂ ਜਾਣੋਂ ਆਪਣੇ ਗਲ੍ਹ ਆਪ ਈ ਫ਼ਾਹਾ ਪਾ ਲਿਆ। ਮੈਂ ਸੋਚਿਆ ਬਾਲ-ਬੱਚੇਦਾਰ ਆ, ਧੀਤਿਆਂ ਪੜੋਤਿਆਂ ਆਲਾ, ਏਦ੍ਹਾ ਨੀ ਉਲਾਮ੍ਹਾ ਆਉਂਦਾ। ਪਰ ਕੀ ਦੱਸਾਂ ਉਹ..ਉਹ ਪੌਲਿਆਂ ਨਾਲੋਂ ਵੀ



 

ਦੋ ਰੱਤੀਆਂ ਤਾਹਾਂ। ਪਹਿਲੇ ਤਾਂ ਮੰਨਿਆਂ ਮੁੰਡੇ-ਖੁੰਡੇ ਸੀਗੇ। ਐਧਰੋਂ ਖ਼ਬਨੀ ਕਿੱਦਾਂ ਗਇਓ ਸੀ ਜੈਜ਼ ਨਜੈਜ਼। ਉਨ੍ਹਾਂ ਪਤਾ ਕੀ ਕਰਨਾ। ਦੇਹ ਤੇਰੇ ਦੀ ਰਾਊਂਡੀ ਤੇ ਰਾਊਂਡੀ ਸਾਰਾ ਦਿਨ। ਕਦੀ ਇਕ ਅੱਡੇ ਕਦੀ ਦੂਜੇ। ਕੰਮ ਸਾਤੇ ਕੋਈ ਹੁੰਦਾ ਨੀ ਭਾਈ ਨੂੰ ਘਓਤਾ। ਬੱਸ, ਸਵੇਰੇ ਮਾਂਰਾਜੂ ਦਾ ਪ੍ਰਕਾਸ਼ ਕਰਨਾ ਸ਼ਾਮੀਂ ਸਤੋਖਣਾਂ। ਪਾਠ-ਪੂਠ ਕਰਨ ਨੂੰ ਹੋਰ ਵਖੇਰੇ ਹੁੰਦੇ ਆ ਬੁੱਢੇ ਠੇਰੇ। ਅਵੱਲ ਮਾਈਆਂ-ਬੀਬੀਆਂ ਨੀਂ ਸਾਹ ਲੈਣ ਦਿੰਦੀਆਂ। ਫੇਏ ਦੇਅਰ ਤੇਰਾ ਪਤਾ ਕੀ ਕਰਦਾ? ਵਾਰੀਆਂ ਲਾਉਂਦਾ, ਕਿਸੇ ਦੀ ਸਵੇਰੇ ਕਿਸੇ ਦੀ ਤਕਾਲੀਂ। ਪੱਕਾ ਭਾਈ ਫੇਏ ਵੇਹਲੇ ਦਾ ਵੇਹਲਾ। ਤੈਨੂੰ ਪਤਆ ਵੇਹਲਾ ਬੰਦਾ ਕੋਈ ਨਾ ਕੋਈ ਉਲਟ-ਪੰਗਾ ਕਰੂ ਈ ਕਰੂ। ਦੋਂਹ ਕੁ ਨੇ ਤਾਂ ਸਾਡੀ ਵਾਹਲੀਓ ਹੇਠੀ ਕੁਰਆਈ। ਇਕ ਜਣਾ ਤਾਂ ਕਿਸੇ ਰਾਂਡ ਜੇਈ ਨੂੰ ਨਾਲ ਈ ਲੈ ਆਇਆ ਰੂਮ 'ਚ। ਉਸਤੋਂ ਜਾਨ ਛੁਡਾਈ ਦੂਜਾ ਬਾਅਰ ਈ ਫੜਿਆ ਗਿਆ ਟੈਕਸੀ ਆਲੇ ਨਾ'। ਟੈਕਸੀ ਆਲਾ ਗਰੇਜ ਤੇ ਉਹ ਰੰਡ ਗਰੇਜਣੀ। ਉਹ ਤਾਂ ਗਿੱਟ-ਮਿੱਟ ਕਰਕੇ ਕਿਸੇ ਤਰ੍ਹਾਂ ਨਿਕਲ ਗਏ, ਸਾਡੇ ਭਾਈ ਹੋਣੀ ਕਾਬੂ ਆ ਗਏ ਪੁਲਸ ਦੇ। ਓਦ੍ਹਾ ਪਤਾ ਨੀਂ ਕੀ ਹੋਇਆ ਕੀ ਨੀਂ। ਆਪਾਂ ਨੀ ਗਏ ਉਦ੍ਹੇ ਪਿੱਛੇ। ਫੇਏ ਅਸੀਂ ਸੋਚਿਆ, ਐਹੋ ਜਏ ਭਾਈ ਅਸੀਂ ਰੱਖਣੇ ਈ ਨਈਂ। ਤਾਂ ਮੈਂ ਲੈ ਗਈ ਹੈਸ ਬਾਬੇ ਨੂੰ ਜਿਦ੍ਹੀ ਮੈਂ ਦੱਸਣ ਲੱਗੀ ਸੀ।...ਤੈਨੂੰ ਪਤਆ ਈ ਆ, ਕਿੰਨੀ ਸੋਹਣੀ ਕਥਾ ਕਰਦਾ ਆ। ਕੀਰਤਨ ਵੀ ਕਰ ਲਊ, ਕਵੀ-ਕੁਵੀ ਵੀ ਹੈਗਾ। ਮੈਂ ਸੋਚਿਆ, ਏਹ ਠੀਕ ਰਹੂ। ਗਿਆ ਤਾਂ ਪਹਿਲੋਂ ਵੀ ਸੀ ਬਾਗੋ ਹੋਣਾਂ ਦੇ ਜੱਥੇ ਨਾ' ਸਾਡੇ ਕੋਅਲ। ਉਦੋਂ ਨੀ ਪਤਾ ਲੱਗਾ ਸਾਨੂੰ, ਏਹ ਪਿਆਕੜ ਵੀ ਮੋਟਾ। ਲੈ ਭੈਣ, ਮੀਨ੍ਹਾ-ਦੋ ਮੀਨ੍ਹੇ ਤਾਂ ਧੁਸਕ ਨੀ ਲੱਗਣ ਦਿੱਤੀ ਏਨ੍ਹੇ। ਪਰ ਮਾੜੀ ਵਾਦੀ ਕੋਈ ਵੀ ਹੋਵੇ, ਕਿੰਨਾ ਕੁ ਚਿਰ ਲੁਕੂ। ਫੇਏ ਪਤਾ ਕੀ ਹੋਇਆ, ਏਨੇ ਬਾਜਾ ਬਜਾਉਣਾ, ਕੀਰਤਨ ਸਿਖਾਉਣਾ ਚਾਲੂ ਕਰਤਾ, ਵੀਕਾਂ ਦਿਨੀਂ। ਮਾਈਆਂ-ਬੀਬੀਆਂ ਦਾ ਵਾਰ-ਫੇਰ ਈ ਨਾ ਆਏ। ਓਦਾਂ ਕੋਈ ਕੋਈ ਜਣੀ ਦੱਸਿਆ ਕਰੇ—'ਭਾਈ ਜਦੋਂ ਸ਼ਬਦ ਗਾਉਂਦਾ ਆ, ਮੂੰਹ 'ਚੋਂ ਹੋਰਏ ਤਰ੍ਹਾਂ ਦੀ ਹਵਾੜ ਜੇਈ ਆਉਂਦੀ। ਮੈਂ ਅੱਗਿਉਂ ਸੱਚ ਨਾ ਮੰਨਾਂ। ਸਗੋਂ ਗੁੱਸੇ ਹੋਮਾਂ ਉਨ੍ਹਾਂ ਨੂੰ। ਆਖਾਂ—ਤੁਸੀਂ ਰੰਡੀਓ ਉਦ੍ਹਾ ਮੂੰਹ ਸੁੰਘਦੀਆਂ ਕਿ ਗਾਉਣ ਸਿੱਖਦੀਆਂ। ਉਨ੍ਹਾਂ ਕਹਿਣਾ—ਬਾਜਾ ਸਿੱਖਣ ਲਈ ਬੈਠਣਾ ਤਾਂ ਨਾਲ ਨਾਲ ਈ ਪੈਂਦਾ, ਜੁੜ ਕੇ। ਫੇਅਰ ਉਹ ਦੱਸਣ, ਸੁਰਾਂ ਨੱਪਣੀਆਂ ਦੱਸਦਾ ਭਾਈ ਸਾਡੇ ਪੱਟੇ ਵੀ ਨੱਪਦਾ। ਲੈ ਭੈਣ ਫੇਏ ਮੈਨੂੰ ਪਿਆ ਡਓਟ। ਮੈਂ ਉਦ੍ਹੀ ਬਿੜਕ ਰੱਖੀ। ਆਨੀਂ-ਬਹਾਨੀਂ ਟੋਹਿਆ-ਪਰਖ਼ਿਆ। ਪਰ, ਪਤਾ ਕੁਛ ਨਾ ਲੱਗੇ। ਫੇਏ ਇਕ ਵੀਕ ਵਾਲੇ ਦਿਨ ਮੈਂ ਤਪੈਰੇ ਜਾ ਪੁੱਜੀ ਉਦ੍ਹੇ ਕੁਆਟਰ। ਉਹੀ ਗੱਲ ਹੋਈ। ਡੋਰਾਂ ਭਿੜੀਆਂ ਹੋਈਆਂ ਸੀ ਦੋਨੋਂ। ਉਹ ਘੁੱਕ ਸੁੱਤਾ ਪਿਆ, ਕੰਬਲ ਲਪੇਟ ਕੇ। ਮੈਂ ਰਤਾ ਕੁ ਡੋਰਾਂ ਸਰਕਾ ਕੇ ਦੇਖਿਆ, ਬੋਤਲ ਖ਼ਬਨੀ ਕੇੜ੍ਹੀ ਸੀ, ਅੱਗ-ਲੱਗੜੀ ਖ਼ਾਲੀ ਪਈ ਸੀ ਮੇਜ 'ਤੇ। ਲੈ ਭੈਣ ਮੈਂ ਉਨ੍ਹੀਂ ਪੈਰੀਂ ਮੁੜ ਆਈ ਘਰੇ। ਨਾ ਤੇਰੇ ਦੇਅਰ ਨੂੰ ਦੱਸਿਆ ਆ ਕੇ ਨਾ ਕਿਸੇ ਹੋਰਸ ਨੂੰ। ਮੈਂ ਸੋਚਿਆ—ਤਾਂ ਕੀ ਆ ਸਾਰੇ ਈ



 

ਪੀਂਦੇ-ਖਾਂਦੇ ਆ। ਸਾਡੇ ਕੇੜ੍ਹਾ ਘੱਟ ਕਰਦੇ ਆ। ਰੂਜ਼ ਈ ਚੱਲ ਸੋ ਚੱਲ। ਉਹ ਵੀ ਆਖ਼ਿਰ ਬੰਦਾ। ਵੇਏ ਕੱਲਾ-ਕਹਿਰਾ। ਟੈਮ-ਪਾਸ ਕਰ ਈ ਲਿਆ ਜੇ ਵੇਲੇ-ਕੁਵੇਲੇ, ਤਾਂ ਕੀ ਆਖਿਰ ਆ ਗਈ। ਮੈਨੂੰ ਨਹੀਂ ਸੀ ਪਤਾ ਏਹ ਬਾਦੀ ਗਾਹਾਂ ਵੀ ਤੁਰੂ। ਲੈ ਭੈਣ, ਉਨ੍ਹੇ ਵੀ ਉਹੀ ਚਾਲੇ ਫੜ ਲਏ ਮੁੰਡਿਆਂ ਆਲੇ। ਉਹ ਵੀ ਘੁੰਮਣ ਲੱਗ ਪਿਆ ਗਰੇਜਣੀਆਂ ਪਿੱਛੇ। ਐਹੀਆਂ ਜੇਈਆਂ ਬੜੀਆਂ ਓਥੇ ਵੀ, ਜਿੱਦਾਂ ਦੀਆਂ ਐਧਰ ਆ। ਧੰਨੀ ਸਰੈੜੀ ਅਰਗੀਆਂ। ਉਹ ਰੰਡਾ ਨਾ ਬੁੱਢਾ ਦੇਖਦੀਆਂ ਨਾ ਮੁੰਡਾ। ਬੱਸ ਡਾਲੇ ਚਾਹੀਦੇ ਆ, ਜਿੱਧਰ ਕੋਈ ਮਰਜ਼ੀ ਆ ਲਈ ਫਿਰੋ। ਐਹੀ ਜੇਈ ਦੇ ਅੜਿੱਕੇ ਇਕ ਦਿਨ ਸਾਡੇ ਭਾਈ ਹੋਣੀ ਵੀ ਆ ਗਏ। ਆਪੂੰ ਈ ਉਨ੍ਹੇ ਰੰਡ ਨੇ ਟੈਕਸੀ ਹੈਅਰ ਕਰਲੀ। ਵੇਏ ਕਹੇ—ਚੱਲ ਜਿੱਥੇ ਚੱਲਣਾ। ਭਾਈ ਹੋਣਾ ਨੂੰ ਪਤਾ ਨਾ ਲੱਗੇ ਕੀ ਕਹਿੰਦੀ ਆ। ਗੁਣੀ-ਗਿਆਨੀ ਤਾਂ ਬਥੇਰਾ ਸੀ, ਗਰੇਜ਼ੀ ਨਈਂ ਸੀ ਆਉਂਦੀ। ਡਰੈਵਰ ਆਪਣੀ ਥਾਂ ਔਖਾ। ਉਹ ਕਹੇ—ਦੱਸੋ ਕਿੱਥੇ ਪੁੱਜਣਾ, ਮੈਨੂੰ ਕ੍ਹਾਨੂੰ ਥੰਨ੍ਹਿਆ ਆਂ। ਸੀ ਤਾਂ ਉਹ ਗਰੇਜ਼, ਪਰ ਪੰਜਾਬੀ ਜਾਣਦਾ ਸੀ, ਥੋੜ੍ਹੀ ਕੁ। ਲੈ ਭੈਣ ਉਨ੍ਹੇ ਬਚਾਅ ਕੀਤਾ ਨਾਲੇ ਸਾਡਾ, ਨਾਲੇ ਭਾਈ ਦਾ। ਉਨ੍ਹੇ ਟੁੱਲੇ-ਟੱਲੇ ਮਾਰ ਕੇ ਭਾਈ ਤੋ ਪੁੱਛ ਲਿਆ ਦੇਅਰ ਤੇਰੇ ਦਾ ਨਾਂ। ਓਥੇ ਪੜ੍ਹੇ ਨੇ ਫੂਨ ਕਰਤਾ, ਪਈ ਐਦਾਂ ਹੋਈ ਆ, ਦੱਸੋ ਕੀ ਕਰਾਂ। ਲੈ ਭੈਣ ਦੇਅਰ ਤੇਰੇ ਨੇ ਬੜੀ ਅਕਲ ਕੀਤੀ। ਡਰੈਵਰ ਨੂੰ ਕਿਹਾ—ਰੰਡ ਨੂੰ ਕਿਧਰੇ ਲਾਹ ਕੇ ਏਹਨੂੰ ਐਥੇ ਪੁੱਜਦਾ ਕਰਦੇ, ਮੇਰੇ ਕੋਅਲ। ਅੱਗੋਂ ਮੈਂ ਸਾਂਭ ਲੂੰ। ਸਾਂਭਣਾ ਤਾਂ ਪੈਣਾ ਸੀ, ਨਈਂ ਹੋਏ ਹੋਏ ਹੋਣੀ ਸੀ ਸਾਡੀ। ਲੈ ਭੈਣ, ਉਹਨੂੰ ਅਗਲੇ ਦਿਨ ਈ ਬਰੰਗ ਕਰਤਾ ਐਥੇ ਨੂੰ। ਪਤਾ ਤਕ ਨੀਂ ਲੱਗਣ ਦਿੱਤਾ ਕਿਸੇ ਵੀ ਮੇਂਬਰ ਨੂੰ। ਹੁਣ ਵੇਏ ਹੈਨੀਂ ਕੋਈ ਵੀ ਸਾਡੇ ਕੋਅਲ। ਮੇਰਾ ਤਾਂ ਜੀਅ ਕਰਦਾ ਤੇਰਾ ਰੱਖਾ ਸੂਹ ਲੈ ਜਮਾਂ ਆਪਣੇ ਨਾਲ...।"

ਨਾਅ...ਨਾ...ਨਾ...। ਹਾਅ ਕੰਮ ਨਾ ਕਰੀਂ। ਭੁੱਲ ਕੇ ਵੀ ਨਾ ਕਰ ਵੇਈਂ। ਲਿਜਾਣਾ ਤਾਂ ਇਕ ਪਾਸੇ ਰਿਆ, ਐਹੀ ਜੇਈ ਗੱਲ ਦਾ ਭੋਗ ਤੱਕ ਨਾ ਪਾਈਂ ਮੁੜ ਕੇ। ਉਹ ਜਿੱਥੇ ਹੈਗਾ, ਓਥੇਈ ਰਹਿਣ ਦੇ ਉਹਨੂੰ...।

"ਦੇਖਿਆ ਵੇਏ ਨਿਕਲ ਈ ਆਈ ਸੱਚੀ ਗੱਲ ਅੰਦਰੋਂ। ਨਈਂ ਰਹਿ ਹੋਇਆ ਨਾ ਵੇਏ ਬੀਬੀ ਸਾਡੀ ਤੋਂ । ਭੈਣੇ ਤੇਰਾ ਕਸੂਰ ਨਹੀਂ ਏਦ੍ਹੇ 'ਚ ਕੋਈ ਵੀ। ਏਦਾਂ ਹੁੰਦੀ ਈ ਹੁੰਦੀ। ਚਾਹੇ ਕੋਈ ਬੰਦਾ ਹੋਵੇ ਚਾਹੇ ਜ਼ਨਾਨੀ। ਚੰਗੀ ਚੀਜ਼ ਕੋਈ ਨੀ ਛੱਡਦਾ।...ਚੱਲ ਠੀਕ ਆ ਜਿੱਦਾਂ ਤੂੰ ਕਹੇਂ ਉਦਾਂ ਈ ਸਈ। ਤੂੰ ਰੱਖ ਅਪਣਾ ਰੱਖਾ ਆਪਣੇ ਕੋਅਲ। ਮੈਂ ਹੋਰ ਦੇਖ ਲੈਨੀਂ ਆ ਬੁੱਢਾ-ਠੇਰਾ।"

ਦੂਰ ਫਿੱਟੇ ਮੂੰਹ, ਤੈਨੂੰ ਮਸ਼ਗੂਲੇ ਸੁਝਦੇ ਆ, ਐਥੇ ਜਾਨ 'ਤੇ ਬਣੀ ਪਈ ਆ। ਮੈਂ ਤਾਂ ਏਹ ਕਹਿਨੀ ਆਂ ਪਈ ਐਥੇ ਤਾਂ ਇਕ ਨੇ ਵਖ਼ਤ ਪਾਇਆ ਆ, ਦੂਜਾ ਹੋਰ ਰਲੂ ਕੇ ਤਾਂ ਹੋਰ ਵੀ ਭੜਥੂ ਪਾਉਣਗੇ। ਗੂਠਾ ਦਖਾਉਣਗੇ ਸਾਰੇ ਪਿੰਡ ਨੂੰ, ਵਿੱਚੇ ਈ ਤੈਨੂੰ-ਮੈਨੂੰ। ਮੈਂ ਤਾਂ ਪਛੋਤਾਓਨੀ ਆਂ ਓਸ ਘੜੀ ਨੂੰ ਜਦ ਮੈਂ ਹਾਂ ਕਰ ਬੈਠੀ। ਨਾ ਮੈਂ ਬੁੱਢੜੀ ਨੂੰ



 

ਆਪਣੇ ਮੱਥੇ ਮੜ੍ਹਦੀ, ਨਾ ਏਦ੍ਹਾ ਛਲਾਰੂ ਜੇਆ ਕਿਸੇ ਥੰਨੇ ਲਗਦਾ। ਰੁਲ਼ਦਾ ਖੁਲ਼ਦਾ ਰਹਿੰਦਾ, ਬਾਕੀ ਚਮਾੜ੍ਹਲੀ ਆਂਗੂ। ਦਿਹਾੜੀ-ਦੱਪਾ ਕਰਦਾ ਜਾਂ ਹੋਰ ਜੋ ਮਰਜ਼ੀ ਖੇਹ ਖਾਂਦਾ। ਘਟੋ-ਘੱਟ ਪੜ੍ਹਦਾ ਤਾਂ ਨਾ। ਐਈਥੇ, ਮਿੱਠਗਣਾ ਜੇਆ ਬਣਕੇ ਲੱਗਾ ਰਿਆ। ਪਤਾ ਸੀ ਪਈ ਲੱਭੀ ਜਾਣਾ ਆ ਟੁੱਕਰ ਦੋਨੋਂ ਵੇਲੇ। ਜੇ ਹੁੰਦਾ ਸੰਸਾ ਭੁਲਕਾ ਦੇਣ ਦਾ ਢਿੱਡ ਨੂੰ, ਤਾਂ ਕ੍ਹਾਨੂੰ ਹੱਟਣੀਆਂ ਸੀ ਐਨੀਆਂ ਪੜ੍ਹਾਈਆਂ। ਨਾ ਐੱਗ ਲੱਗਣਾ ਐਥੇ ਪੁੱਜਦਾ, ਨਾ ਸਾਨੂੰ ਆਹ ਦਿਨ ਦੇਖਣੇ ਪੈਂਦੇ। ਬੱਸ ਆਹੀ ਹਿਰਖ ਕਰਦੇ ਆ ਸਾਡੇ ਏਹ ਜਦ ਵੀ ਮੁੜਦੇ ਆ ਸ਼ੈਅਰੋਂ। ਆ ਕੇ ਕਹਿਣਗੇ—'ਚਰਨ ਕੌਰੇ, ਦੇਖ ਲਾਅ ਸਮੇਂ ਦਾ ਗੇੜ! ਜੇੜ੍ਹਾ ਐਨਾ ਚਿਰ ਸਾਡੇ ਈ ਟੁਕੜਿਆਂ 'ਤੇ ਪਲ਼ਦਾ ਰਿਆ। ਪੈਂਦਾ ਵੀ ਐਥੇ ਹੀ ਰਿਆ ਤੇਰੇ ਕੋਅਲ, ਲੱਕੜ ਦੇ ਫੱਟੇ 'ਤੇ। ਕੌਣਾ ਵੀ ਹੈਨਾ ਸੀ ਸੁਆਦ ਦਾ ਸਿਰ ਢੱਕਣ ਨੂੰ। ਉਦ੍ਹੀ ਹੁਣ ਸਾਡੀ ਐਸ ਨਾਲੋਂ ਕਿਤੇ ਵੱਡੀ ਕੋਠੀ ਆ, ਸ਼ੈਅਰ। ਮੈਂ ਤੂੰ ਅੰਦਰ ਨਈਂ ਜਾ ਸਕਦੇ ਸਿੱਧੇ। ਜਿਹੋ ਜੇਈ ਕੋਠੀ, ਉਹੋ ਜਿਆ ਦਫ਼ਤਰ ਆ ਕਚੈਹਰੀ। ਆਪੂੰ ਉਹ ਗੱਦੇ ਆਲੀ ਖੁਰਸੀ 'ਤੇ ਹੁੰਦਾ, ਹਮਾ-ਤੁਮਾਂ ਉਦ੍ਹੇ ਅੱਗੇ ਬੈਠੇ ਹੁੰਨੇ ਆਂ, ਲੱਕੜ ਦੇ ਫੱਟੇ 'ਤੇ। ਬੱਸ ਆਹੀ ਨਿਮੋਸ਼ੀ ਨੀ ਝੱਲੀ ਜਾਂਦੀ।'

ਲੈ ਭੈਣ, ਮੈਂ ਤੈਨੂੰ ਦੱਸ ਦਿੱਤੀ ਆ ਵਿਚਲੀ ਗੱਲ। ਅੱਗੇ ਤੂੰ ਸਿਆਣੀ ਆਂ। ਆਪੇ ਈ ਸਮਝ ਲਾਅ ਨਫ਼ਾ-ਨੁਕਸਾਨ। ਮੈਂ ਤਾਂ ਏਹੋ ਕਹੂੰ, ਦੇਖੀਂ ਕਿਤੇ ਰੱਖੇ ਨੂੰ 'ਮਰੀਕਾ ਨਾ ਲੈ ਜਈਂ। ਏਹ ਜਾਤ ਨੀਂ ਕਿਸੇ ਦੀ ਮਿੱਤ। ਏਹ ਨਈਂ ਚੇਤੇ ਰੱਖਦੀ ਕਿਸੇ ਦੀ ਕੀਤੀ ਕੱਤਰੀ!...ਜੇ ਰੱਖਦੀ ਹੁੰਦੀ ਤਾਂ ਆਹ ਕਨਾਲ ਭਰ ਥੈਂ ਨਾ ਜਾਂਦੀ ਮੇਰੇ ਹੱਥੋਂ! ਜਦ ਮੈਂ ਆਈ ਸੀ, ਓਅਥੇ ਬਝਦੇ ਸੀ ਡੰਗਰ, ਉਥੇਈ ਖੁਰਲੀਆਂ ਸੀ ਪਹਿਲਾਂ ਲੱਕੜ ਦੀਆਂ, ਫੇਏ ਪੱਕੀਆਂ ਵੀ ਓਥੇਈ ਬਣੀਆਂ। ਹੁਣ ਦੇਖ ਲਾਅ ਐਧਰਲੀ ਕੰਧ ਕਿੱਥੇ ਆ, ਐਸ ਥੰਨੇਂ ਆਲੀ। ਹੈ ਕੋਈ ਰੁਕ-ਢੰਗ! ਨਈਂ ਆ ਨਾ...? ਏਹ ਸਾਰੀ ਕਾਰਸਤਾਨੀ ਰੱਖੇ ਦੇ ਤੁਖ਼ਮ ਦੀ ਆ, ਪਾਲੇ-ਘੜਾਲੇ ਦੀ। ਐਂਤ ਜਾਣੇ ਨੇ ਚੰਗੀ ਤਰ੍ਹਾਂ ਲੜਿਆ ਈ ਨਈਂ ਕੇਸ। ਮੈਂ ਤਾਂ ਬਥੇਰਾ ਟਿਟਕ ਹਟੀ, ਪਈ ਵਕੀਲ ਹੋਰ ਕੋਈ, ਹੋਰ ਕੋਈ ਕਰ ਲੈ। ਪੈਹਿਆਂ ਤੋਂ ਹੱਥ ਨਾ ਘੁੱਟ। ਏਨ੍ਹੇ ਪਿੰਡ ਦੀ ਰੈਅ ਕਰਨੀਂ ਆਂ, ਸਾਡੀ ਨਈਂ। ਸਾਡੇ ਏਹ ਨੀਂ ਮੰਨੇ। ਏਨ੍ਹਾਂ ਪੈਰਾਂ 'ਤੇ ਪਾਣੀ ਨੀਂ ਪੈਣ ਦਿੱਤਾ। ਹਰ ਘੜੀ ਏਹੀ ਕ੍ਹਹਿਣ ਮੈਨੂੰ—'ਪਿੰਡ ਨਾਲੋਂ ਪਹਿਲਾਂ ਏਹ ਤੇਰਾ ਬੰਦਾ ਆ, ਤੇਰਾ ਪੁੱਤ। ਤੂੰ ਈ ਏਨੂੰ ਪਾਲਿਆ-ਪੋਸਿਆ, ਤੂੰ ਈ ਪੜ੍ਹਾਇਆ-ਲਿਖਾਇਆ। ਏਹ ਤੇਰੀ ਰੈਅ ਪਹਿਲਾਂ ਕਰੂ। ਅੱਗੇ ਨਈਂ ਕੀਤੀ! ਅੱਗੇ ਕਿੰਨੀ ਵਾਰ ਜਿੱਤੇ ਆਂ ਆਪਾਂ, ਕਿੰਨੇ ਕੇਸ ਹੋਏ ਆਪਣੇ ਹੱਕ 'ਚ!! ਸੱਭ ਏਦ੍ਹੇ ਕਰਕੇ ਹੋਏ ਆ। ਹੁਣ ਕਿੱਦਾਂ ਚਲਿਆ ਜਾਊ ਉਲਟ? ਲੈ ਭੈਣ ਓਹੀ ਗੱਲ ਹੋਈ, ਜੇਦ੍ਹਾ ਡਰ ਸੀ। ਅਸੀਂ ਕੇਸ ਹਾਰ ਗਏ। ਹੁਣ ਦੇਖ ਲਾਅ, ਆਹ ਕੰਧ ਕਿੱਥੇ ਆਈਓ ਆ। ਹੈ ਕੋਈ 'ਸਾਬ੍ਹ? ਮੈਂ ਤਾਂ ਹਜੇ ਵੀ ਕਹਿਨੀ ਆਂ, ਏਹ ਕਸੂਰ ਈ ਸਾਰਾ ਹੈਸ ਔਂਤਰ ਦਾ।...ਚੱਲ ਕੰਧ ਨੂੰ ਵੀ ਮਾਰ ਗੋਲ਼ੀ। ਓਅਥੇ ਹੋਈ ਜਾਂ ਐਈਥੇ। ਥੈਂ ਈ ਸੀ ਕਨਲ ਖੰਡ। ਮੈਂ ਸਮਝੂੰ



 

ਓਦਾਂ ਈ ਦੇ ਦਿੱਤੀ ਗੁਰੂਘਰ ਨੂੰ। ਏਥੇ ਡੰਗਰ ਈ ਬੱਝਦੇ ਸੀ, ਉਹ ਮੈਂ ਬਾਅਰ ਲੈ ਗਈ ਨਮੇਂ ਡੇਰੇ। ਮੈਨੂੰ ਕਾਦ੍ਹਾ ਬਗੀਚਾ। ਸੁੱਖ ਨਾ' ਤਿੰਨ ਮੁਰੱਬੇ ਆ ਮੇਰੇ ਕੋਅਲ। ਪੂਰੇ ਤਿੰਨ, ਨਾ ਵੱਧ ਨਾ ਘੱਟ। ਏਹ ਤਾਂ ਇਕ ਤਰ੍ਹਾਂ ਨਾ' ਅੜੀ ਸੀ ਮੇਰੀ। ਉਹ ਪਤਾ ਕਿਉਂ ? ਲੈ, ਮੈਂ ਦੱਸਦੀ ਆਂ ਤੈਨੂੰ। ਹੁਣ ਆਪੇ ਈ ਆਂ, ਐਥੇ ਕੇੜ੍ਹਾ ਕੋਈ ਓਪਰਾ...। ਜਦ ਦੀ ਮੈਂ ਆਈ ਆਂ, ਸਾਡੇ ਏਹ ਓਦੋਂ ਤੋਂ ਪ੍ਰਧਾਨ ਚੱਲਦੇਓ ਸੀ ਐਸੇ ਗੁਰਦੁਆਰੇ ਦੇ। 'ਹਸਾਬ-'ਕਤਾਬ ਸਾਰਾ ਏਨ੍ਹਾ ਕੋਅਲ, ਖਰਚ-ਵਰਚ ਵੀ ਆਪੂੰ ਈ ਕਰਨ। ਕਦੀ ਕੋਈ ਹੇਰ ਨਈਂ-ਫੇਰ ਨਈਂ, ਵਾਧ-ਘਾਟ ਨਈਂ। ਤੂੰ ਮੀਂ ਕਰਦੀ ਈ ਆਂ ਓਥੇ, ਦੱਸ ਵਾਧ-ਘਾਟ ਹੁੰਦੀ ਗੁਰੂ ਘਰ ਨਾ' ? ਨਈਂ ਨਾ ਹੁੰਦੀ।...ਐਈਥੇ, ਅੱਧਾ ਪਿੰਡ ਵੇਏ ਵੀ ਚੂੰ-ਚੱੜਕ ਕਰੀ ਈ ਜਾਇਆ ਕਰੇ। ਤੇਰਾ ਜਾਮਣ ਵੇਹੜਾ ਸੱਭ ਤੋਂ ਔਖਾ। ਮਤਬੰਨੇ ਉਨ੍ਹਾਂ ਤੋਂ ਅੱਗੇ। ਬੱਸ ਨੁਕਸਾਂ ਕੱਢੀ ਜਾਣ ਸਾਡੇ ਏਨ੍ਹਾਂ 'ਚ। ਪਰ੍ਹੂੰ-ਪਰਾਰ ਜਏ ਵੀ ਹੈਦਾਂ ਈ ਹੋਈ। ਗੁਰਪੁਰਬ ਸੀ ਕਿਸੇ ਗੁਰੂ ਦਾ। ਮੈਨੂੰ ਤਾਂ ਹੁਣ ਚੇਤੇ ਨਈਂ, ਕੇੜ੍ਹੇ ਗੁਰੂ ਦਾ ਸੀ। ਲੈ ਭੈਣ, ਹਰ ਵਾਰ ਆਂਗੂ ਉਦੋਂ ਵੀ ਸਾਡੇ ਏਨ੍ਹਾਂ ਅੱਗੇ ਲੱਗ ਕੇ ਸਾਰਾ ਚੱਕਣ ਚੱਕਿਆ। ਪੰਦਰਾਂ-ਵੀਹ ਦਿਨ ਪਹਿਲਾਂ ਪ੍ਰਭਾਤ ਫੇਰੀ ਤੋਰ ਲਈ। ਸਾਰੇ ਘਰ ਜੱਟਾਂ ਦੇ, ਵਿਚੇਈ ਤਖਾਣ, ਵਿਚੇਈ ਝੀਰ ਸਰ੍ਹੈੜੇ ਚਮਾਰ। ਵਿਚੇਈ ਬੁੜ੍ਹੀਆਂ, ਵਿਚੇਈ ਬੰਦੇ, ਨਿੱਕੇ-ਨਿਆਣੇ ਸੱਭ ਤੋਂ ਮੋਹਰੇ। ਮਾਰ ਫੜ੍ਹ ਕੇ ਭੂੰਡ-ਪਟਾਕੇ, ਬਾਜੇ ਢੋਲਕੀਆਂ, ਛੈਣੇ ਚਿਮਟੇ। ਲੈ ਭੈਣ, ਪਹਿਲਾ ਈ ਦਿਨ, ਮਹਿੰਗੇ ਹੋਣਾਂ ਦਿਓਂ ਚਾਹ ਪੀ ਕੇ ਹਜੇ ਨਿਕਲੇ ਈ ਸੀ ਬਾਅਰ। ਹਾਅ ਨੰਜੋ-ਘੜੰਜੋ ਜਿਆ ਆ ਨਾ ਮਤਬੰਨਿਆਂ ਦਾ, ਜੇੜ੍ਹਾ ਹੁਣ ਨੰਜਣ ਸ਼ੂੰਹ ਬਣਿਆ ਫਿਰਦਾ, ਸਾਡੇ ਏਨ੍ਹਾਂ ਨੂੰ ਪਤਆ ਕੀ ਕਹਿੰਦਾ ? ਕਹਿੰਦਾ—ਲੰਬੜਾ ਗਰਾਈ ਆਲੀ ਪਰਚੀ ਚੰਗੀ ਤਰ੍ਹਾਂ ਭਰੀਂ। ਅੱਗੇ ਆਂਗੂੰ ਨਾ ਕਰੀਂ, ਵੱਡੀ 'ਤੇ ਪੰਜਾਹ, ਛੋਟੀ 'ਤੇ ਪੰਜ। ਲੈ ਭੈਣ ਸਾਡੇ ਏਨ੍ਹਾਂ ਨੂੰ ਐਨਾ ਗੁੱਸਾ ਆਇਆ, ਐਨਾ ਆਇਆ ਪਈ ਸਾਂਭਿਆ ਨਾ ਜਾਏ। ਆਉਣਾ ਈ ਸੀ ਭੈਣ। ਆਖ਼ਿਰ ਪਿੰਡ ਦਾ ਲੰਬੜਦਾਰ, ਗੁਰੂਘਰ ਦਾ ਪ੍ਰਧਾਨ ਸੀ ਏਹ!...ਹੋ ਗਈ ਹੋਣੀ ਕਿਤੇ, ਮੈਂ ਨਈਂ ਕਹਿੰਦੀ ਨਈਂ ਹੋਈ ਹੋਣੀ। ਏਦਾਂ ਵੀ ਕਿਤੇ ਹੋ ਗਈ ਹਊ। ਵਾਧ-ਘਾਟ ਵੀ ਹੋ ਜਾਂਦੀ ਆ ਕਿਤੇ। ਬੰਦਾ ਆ ਆਖ਼ਿਰ, ਰੱਬ ਤਾਂ ਹੈ ਨਈਂ। ਹੁਣ ਉਮਰ ਵੀ ਦੇਖ ਲਾਅ ਕੇੜ੍ਹੀ ਆ। ਥੋੜ੍ਹਾ ਕੰਮ ਕੀਤਾ। ਬੜੀ ਸੇਵਾ ਕੀਤੀ ਆ ਗੁਰੂਘਰ ਦੀ। ਏਹ ਤਾਂ ਉਨ੍ਹੂੰ ਚਾਹੀਦਾ ਸੀ ਟੋਕਣ ਆਲੇ ਨੂੰ ਪਈ ਬੰਦਿਆ ਤੂੰ ਥਾਂ ਕੁ ਥਾਂ ਦੇਖ ਲਾਅ, ਟੈਮ-ਕੁਟੈਮਈ ਬਚਾਰ ਲਾਅ। ਲੈ ਭੈਣ, ਏਨ੍ਹਾਂ ਓਸੇਲੇ ਵਗਾਹ ਕੇ ਮਾਰੀ ਪਰਚੀ ਉਦ੍ਹੇ ਮੂੰਹ 'ਤੇ। ਕਿਹਾ—ਲੈ ਤੂੰ ਚੁੱਕ ਤੂੰ ਭਰ ਲਾਅ। ਹੋਰ ਵੀ ਕੁਸ਼ ਕੇਹੀ ਹੋਊ ਖਿਝੇ-ਖਪੇ ਨੇ। ਉਹ ਮੈਂ ਨਈਂ ਸੁਣੀ। ਸੱਚੀ ਗੱਲ ਆ ਨਈਂ ਸੁਣੀ। ਮੈਂ ਕਿਉਂ ਝੂਠ ਮਾਰਾਂ। ਮੈਨੂੰ ਤਾਂ ਫੇਏ ਬੋਲ-ਕਬੋਲ ਈ ਸੁਣੇ। ਅੱਧੇ ਕੁ ਬੰਦੇ ਓਧਰ, ਅੱਧੇ ਕੁ ਏਧਰ ਏਨ੍ਹਾਂ ਅਲ। ਮਾਰ ਫੜ੍ਹ ਕੇ ਤੂੰ-ਤੂੰ, ਮੈਂ-ਮੈਂ, ਹੱਥੋ-ਪਾਈ, ਗਾਲੋ-ਗਾਲ੍ਹੀ। ਉਪਰੋਂ ਸਵੇਰਾ-ਸਵੇਰਾ। ਰੀਣ ਭਰ ਦੀ ਉੱਚੀ-ਨੀਮੀਂ ਚੋਹ ਪਿੰਡੀਂ ਸੁਣੇ। ਆਂਢ-ਗੁਆਂਢ ਪਿੰਡ ਸਾਰੇ 'ਕੱਠੇ ਹੋ ਗਏ। ਉਹ ਫਿੱਟ-



 

ਲਾਂਦੂਤਾਂ ਪਾਉਣ। ਆਖਣ—ਅੰਮ੍ਰਿਤ ਵੇਲਾ, ਅਕਲ ਕਰੋ ਕੁਸ਼। ਕੰਮ ਕਿਸੇ ਤੁਰਿਓਂ ਆਂ, ਕਰੀ ਕੁਸ਼ ਜਾਨੇ ਆਂ। ਆਹੀ ਸਿੱਖ-ਮੱਤ ਗੁਰੂਘਰ ਦੀ। ਲੈ ਭੈਣ, ਹੋਰ ਤਾਂ ਮੈਨੂੰ ਕਿਹੇ ਦਾ ਪਤਾ ਨਈਂ, ਸਾਡੇ ਏਨ੍ਹਾਂ ਤਾਂ ਵਾਅਲੀਓ ਨਿਮਿਸ਼ੀ ਮੰਨੀ। ਏਹ ਨੀਂ ਗਏ ਓਦਣ ਤੋਂ ਕਿਧਰੇ ਵੀ। ਨਾ ਕਿਸੇ ਕੱਠ-ਮੱਠ 'ਚ, ਨਾ ਗੁਰਦੁਆਰੇ। ਹਾਲੀਂ ਆਹ ਆ, ਗੁਆਂਢ ਮੱਥਾ। ਚਿੱਤ ਕਰੇ ਤਾਂ ਸ਼ਹੀਦੀਂ ਭਾਮੇਂ ਜਾ ਜੂ ਆਉਣ। ਮੈਂ ਜਰੂਰ ਜਾਨੀ-ਆਉਨੀ ਆਂ ਸੰਗਰਾਂਦ-ਮੱਸਿਆ। ਓਦਾਂ ਦੱਸਦੀ ਆਂ ਤੈਨੂੰ ਜਦ ਦੇ ਏਹ ਗੁੱਸੇ-ਰਾਜੀ ਹੋਏ ਆ, ਓਦੋਂ ਤੋਂ ਘੈਂਸ-ਘੈਂਸ ਹੁੰਦੀ ਈ ਰਹਿੰਦੀ ਆ ਗੁਰਦੁਆਰੇ।

"ਸਾਡੇ ਉਥੇ ਵੀ ਆਹੀ ਹਾਲ ਆ, ਐਥੇ ਆਲਾ। ਉਥੇ ਵੀ ਲੈਂਗਾਂ ਖਿੱਚਣ ਆਲੇ ਬੜੇ ਹੈਗੇ, ਇਕ ਦੂਜੇ ਦੀਆਂ। ਏਹ ਤਾਂ ਦੇਅਰ ਤੇਰਾ ਜੁੱਤੀ ਦੇ ਜ਼ੋਰ ਨਾਲ ਸਾਂਭੀ ਜਾਂਦਾ ਸੱਭੋ ਕੁਸ਼। ਭਰਿਆ ਪਸਤੌਲ ਹਰ ਵੇਲੇ ਡੱਬ 'ਚ ਰਹਿੰਦਾ।"

ਕਿਹਾ ਤਾਂ ਮੈਂ ਮੀਂ ਸਾਡੇ ਏਨ੍ਹਾਂ ਨੂੰ ਬਓਤ ਆਰੀ ਆ, ਪਈ ਖ਼ਸਮਾਂ-ਖਾਣੀ ਦੁਨਾਲੀ ਧੂਫ ਦੇਣ ਨੂੰ ਰੱਖੀਊ ਆ, ਐਨੀ ਮਹਿੰਗੀ। ਹੋਰ ਨਈਂ ਬੰਦਾ ਮੋਢੇ ਪਾ ਕੇ ਗੇੜਾ-ਗੂੜਾ ਈ ਮਾਰ ਆਏ ਬਾਅਰ-ਅੰਦਰ। ਸਾਡੇ ਏਹ ਨੀ ਏਸ ਗੱਲੇ ਰਾਜ਼ੀ। ਏਨ੍ਹਾਂ ਦਾ ਸੁਭਾਅ ਨੀਂ ਐਹੇ ਜਿਆ। ਏਹ ਕਹਿਣਗੇ—ਚਰਨ ਕੌਰੇ ਨਿੰਮ ਕੇ ਚੱਲਣਾ ਚਾਹੀਦਾ ਬੰਦੇ ਨੂੰ, ਨਿੰਮੇ ਕੇ। ਕੀ ਰੱਖਿਆ ਆਕੜ-ਫਾਕੜ 'ਚ। ਚਾਰ ਦਿਨ ਖ਼ਬਨੀ ਜੀਣਾ ਕਿ ਨਈਂ। ਮੈਂ ਤਾਂ ਕਹੂੰ ਪਈ ਭਾਗਵਾਨੇ, ਤੂੰ ਮੀਂ ਬਣਾ ਕੇ ਰੱਖਿਆ ਕਰ ਹਰ ਕਿਸੇ ਨਾ'। ਐਮੇਂ ਨਾ ਹਰੇਕ ਨਾ' ਫਸੀ ਰਿਆ ਕਰ।...ਗੱਲ ਏਨ੍ਹਾਂ ਦੀ ਮੈਨੂੰ ਕਦੀ-ਕਦਾਈਂ ਚੰਗੀ ਵੀ ਬਓਤ ਲੱਗਦੀ। ਬੰਦੇ ਫੇਏ ਵੀ ਬੰਦੇ ਈ ਹੁੰਦੇ। ਅਸੀਂ ਤੀਮੀਆਂ ਮਾਨਣੀਆਂ ਨੀਂ ਐਨੀਂ ਦੂਰ ਦੀ ਸੋਚਦੀਆਂ!...ਫੇਏ ਮੈਂ ਸੋਚਦੀ ਆਂ ਕ੍ਹਾਨੂੰ ਜਾਣਾ ਸੀ ਕੜੀ-ਕਚੈਰੀ, ਐਸ ਥੈਂ ਬਦਲੇ। ਗੁਰੂ ਘਰ ਤਾਂ ਸੱਭ ਦਾ ਸਾਂਝਾ। ਸਬਰ-ਸਤੋਖ਼ ਵੀ ਚਾਹੀਦਾ ਥੋੜਾ-ਬਓਤ। ਵਾਗਲ੍ਹਾ ਈ ਸੀਗਾ, ਓਅਥੇ ਨਾ ਹੋਇਆ, ਐਥੇ ਸਈ। ਰਲ੍ਹ-ਮਿਲ੍ਹ ਕੇ ਰਹਿਣਾ ਚਾਹੀਦਾ ਹਰੇਕ ਨੂੰ।

"ਜੇ ਏਥੇ ਈ ਰਹਿਣਾ ਤਾਂ ਰਹਿਣਾ ਵੀ ਰਲ੍ਹ ਮਿਲ੍ਹ ਕੇ ਆ, ਤਾਂ ਓਦ੍ਹੀ ਕੀ ਲੋੜ ਸੀ ਥੰਮ ਜਏ ਦੀ। ਐਨਾ ਮਨੀ ਜੁ ਖ਼ਰਚਿਆ, ਪਿੰਡੋਂ ਕੋਹ ਭਰ ਬਾਅਰ। ਏਹੋ ਰਕਮ ਕਿਤੇ ਐਥੇ ਲਾਉਂਦੀ ਅੰਦਰ। ਜਿੱਦਾਂ ਜੇਠ ਮੇਰਾ ਕਹਿੰਦਾ ਸੀ ਓਦਾਂ ਕਰਦੀ।"

ਕਰਨਾ ਤਾਂ ਓਦਾਂ ਈ ਸੀ ਈ...ਈ..., ਚਿੱਤ ਜੇਆ ਔਤਰਾਂ ਮੰਨਿਆ ਨਈਂ। ਅੜੀ ਜੇਈ ਕਰ ਗਿਆ ਜਾਣੋਂ ਬੇ'ਸਾਥ੍ਹੀ ਜਈ।...ਅੜੀ ਵੀ ਐਮੇ ਨੀਂ ਕੀਤੀ। ...ਏਹ ਵੀ ਕਿਸੇ ਗੱਲ 'ਤੇ ਹੋਈ ਆ। ਇਕ ਤਾਂ ਹਾਅ ਸੀ ਪ੍ਰਭਾਤ ਫੇਰੀ ਆਲੀ। ਤੇਰਾ ਜਾਮਣ ਵੇਹੜਾ, ਮਰਬੰਨਿਆਂ ਦੀ ਜਟਵੈੜ ਤਾਂ ਉਦੋਂ ਦੇ ਰੜਕੀ ਜਾਂਦੇ ਸੀ ਮੈਨੂੰ, ਤਏ ਚਮਾੜ੍ਹਲੀ ਹੁਣ ਹੈਂਦ੍ਹੇ ਕਰਕੇ ਖੁੱਭੀ ਆ ਮੇਰੇ ਢਿੱਡ 'ਚ, ਹੈਸੇ ਵਕੀਲੜੇ ਜੇਏ ਕਰਕੇ। ਤੂੰ ਆਪੂੰ ਸੋਚ ਪਈ ਪਿੰਡ ਦਾ ਹੋਵੇ ਲੰਬੜਦਾਰ, ਸਾਰਿਆਂ ਤੋਂ ਵੱਡਾ ਜੱਟ-ਜੀਮੀਂਦਾਰ, ਮੇਰਾ ਕਹਿੰਦਾ-ਕਹਾਉਂਦਾ ਸਰਦਾਰ ਬੈਠਾ ਹੋਵੇ ਲੱਕੜ ਦੇ ਫੱਟੇ 'ਤੇ...ਤੇ ਉਹ ਮੰਗ-ਖਾਣੀ ਜਾਤ, ਟਕੇ



 

ਜਾ ਬੰਦਾ ਹੋਵੇ ਖ਼ੁਰਸੀ 'ਤੇ ਬੈਠਾ। ਏਨਾ ਵੀ ਹੁੰਦਾ ਤਾਂ ਜਰ-ਜੁਰ ਜਾਣਾ ਸੀ ਮੈਂ। ਹਊ-ਪਰੇ ਕਰ ਦੇਣੀ ਸੀ ਔਖੇ-ਸੌਖੇ। ਏਹ ਤਾਂ ਜਿੱਦਣ ਦਾ ਮੈਨੂੰ ਪੂਰੀ ਗੱਲ ਦਾ ਪਤਆ ਲੱਗਾ, ਓਦਣ ਦਾ ਤਾਂ ਮੈਨੂੰ ਤੜਫਾ ਜਿਆ ਹੋਈ ਜਾਂਦਾ। ਮੇਰੇ ਅੰਦਰੋਂ ਜਾਣੋ ਥਲ੍ਹ-ਥਲ੍ਹ ਉੱਠਦੀਆਂ। ਮੈਨੂੰ ਤਾਂ ਐਂ ਲੱਗਦਾ ਜਿੱਦਾਂ ਬਦਲਾ ਲਿਆ ਆ, ਰੱਖੇ ਦੇ ਟੱਬਰ ਨੇ ਸਾਡੇ ਦੋਨਾਂ ਤੋਂ। ਵਿੱਚੋਈ ਏਨ੍ਹਾਂ ਤੋਂ, ਵਿੱਚੋਈ ਮੇਤੋਂ। ਬੱਸ ਆਹੀ ਕਸਰ ਲਗਦੀ ਮੈਨੂੰ। ਨਈਂ, ਔਗੋ ਨੀਂ ਕੀਤੀ ਕਦੇ। ਔਗੋ ਵੀ ਜਾਂਦੇ-ਆਉਂਦੇ ਸੀ ਈ ਉਦ੍ਹੇ ਕੋਅਲ। ਸਾਡੇ ਏਹ ਤਾਂ ਫੜਦੇ ਈ ਨਈਂ ਸੀ ਕਿਸੇ ਹੋਰਸ ਨੂੰ। ਕਹਿੰਦੇ ਹੁੰਦੇ ਸੀ—ਘਰ ਦਾ ਬੰਦਾ ਆ ਮਾਰੂ ਵੀ ਤਾਂ ਵੀ ਧੁੱਪੇ ਨਾ ਸੁੱਟੂ।...ਧੁੱਪੇ ਤਾਂ ਕੀ ਓਨ੍ਹੇ ਤਾਂ ਹੁਣ ਤਾਈਂ ਤੱਤੀ ਵਾਅ ਨਈਂ ਲੱਗਣ ਦਿੱਤੀ ਸਾਡੇ ਏਨ੍ਹਾਂ ਨੂੰ। ਏਹ ਉਦ੍ਹੀ ਪਿਠ ਸੁਣਦੀ ਆ। ਸਾਡੇ ਸਾਰੇ ਕੇਸ ਠੋਕ ਵਜਾ ਕੇ ਜਿੱਤੇ ਆ। ਫੋਏ ਸੱਚੀ ਗੱਲ ਆ ਪੈਹਾ-ਧੇਲਾ ਵੀ ਕੋਈ ਨੀਂ ਲਿਆ। ਏਹ ਉਦ੍ਹੀ ਪਿਠ ਸੁਣਦੀ ਆ। ਏਹ ਤਾਂ ਪਿਛਲੀ ਤੋਂ ਪਿਛਲੀ ਵੇਰਾਂ ਪਤਆ ਨਈਂ ਕੀ ਖੜੱਪਾ ਲੜਿਆ ਮੌਤ-ਪੈਣੇ ਨੂੰ।...ਸਾਡੇ ਏਹ ਤਾਂ ਬੱਸ ਆਹੀ ਕੈਹਣ ਗਏ ਸੀ ਏਨੂੰ ਪਈ ਅਸੀਂ ਕੇੜ੍ਹਾ ਬੈਠੇ ਰਹਿਣਾ। ਸਾਰਾ ਕੁਸ਼ ਮੁੰਡਿਆਂ ਦਾ ਈ ਆ। ਏਨ੍ਹਾਂ ਈ ਸਾਂਭਣਾ ਸਾਡੇ ਪਿੱਛੋਂ। ਏਹ ਤਾਂ ਜਿੰਨਾ ਚਿਰ ਸਾਹ-ਪ੍ਰਾਣ ਚਲਦੇ ਆ ਸਾਰੀ ਪੈਲੀ ਤਾਂ ਨਈਂ ਨਾ ਛੱਡੀ ਜਾਂਦੀ! ਤੂੰ ਆਪੂੰ ਦੱਸ ਛੱਡ ਹੁੰਦੀ? ਨਈਂ ਨਾ ਛੱਡ ਹੁੰਦੀ। ਐਸੇ ਲਈ ਸਾਡੇ ਏਹ, ਤਿੰਨੋਂ ਮੁਰੱਬੇ ਪੰਜੀਂ ਥਾਂਈਂ ਵੰਡ ਆਏ, ਤਸੀਲੇ ਜਾ ਕੇ। ਵੱਡਾ ਬਲਕਾਰਾ ਤਾਂ ਸਿੱਧੜ ਆ ਬਚਾਰਾ। ਊਨ੍ਹੇ ਤਾਂ ਕੋਈ ਤਿੰਨ-ਪੰਜ ਨੀਂ ਕੀਤੀ। ਆਹ ਜੇੜ੍ਹਾ ਵਿਚਕਾਹਲਾ ਆ ਨ੍ਹਾ ਜਿੰਦਰ, ਏਸ ਕੁੱਤੇ ਦੀ ਪੂਛ ਨੇ ਪਤਾ ਕੀ ਕੀਤਾ? ਏਨ੍ਹੇ ਸਾਰੀ ਕਾਣ੍ਹੀ ਊਨ੍ਹੂੰ ਜਾ ਦੱਸੀ, ਉਸੇ ਅੱਗ-ਲੱਗੜੇ ਪਾਲੇ ਨੂੰ। ਓਨ੍ਹੇ ਐਦਾਂ ਦਾ ਪੱਟੂ ਪਾਇਆ, ਐਦਾਂ ਦਾ ਪੱਟੂ ਪਾਇਆ ਮੇਰੇ ਸਿੱਧ-ਪੱਧਰੇ ਜਿੰਦਰ 'ਤੇ ਪਈ ਏਨ੍ਹੇ ਚੁੱਕ ਕੇ ਦਰਖ਼ਾਸ ਦੇ 'ਇਤੀ। ਅਖੇ ਮਾਂ-ਪੇਏ ਦਾ ਹਿੱਸਾ ਇਕ ਹੁੰਦਾ, ਦੋ ਨਈਂ। ਪਹਿਲਾਂ ਤਾਂ ਭਾਮੇਂ ਮੈਂ ਮੰਨ ਈ ਜਾਂਦੀ, ਹੁਣ ਤਾਂ ਮੈਂ ਮੀਂ ਪੇਏ ਦੀ ਧੀ ਨਈਂ ਜੇ ਲੀਹੇ ਨਾ ਪਾ ਕੇ ਹਟੂੰ, ਵਿਚੋਈ ਊਨ੍ਹੂੰ ਕੰਜਰ ਦੀ ਮਾਰ ਪਾਲੇ ਨੂੰ, ਵਿਚੋਈ ਜਿੰਦਰ ਨੂੰ।...ਓਦਣ ਦੇ ਰੰਨ-ਖ਼ਸਮ ਮੱਥੇ ਨੀ ਲੱਗੇ ਮੇਰੇ, ਪਤਾ ਨਈਂ ਕਿੱਥੇ ਉੱਜੜਿਓ ਆ!

"ਕਸੂਰ ਤਾਂ ਫੇਏ ਤੇਰੇ ਮੁੰਡੇ ਦਾ ਹੋਇਆ, ਉਹ ਕਾਨੂੰ ਗਿਆ ਪਾਲੇ ਕੋਅਲ....?"

ਆਹੀ ਤਾਂ ਮੈਂ ਪਿੱਟਦੀ ਆਂ!...ਚੱਲ ਜੇ ਗੰਦੀ 'ਲਾਦ ਚਲੇ ਈ ਗਈ ਸੀ ਤਾਂ ਊਹੀ ਅਕਲ ਕਰਦਾ ਕੁਸ਼। ਰੋਕਦਾ ਊਨ੍ਹੂੰ ਦਰਖ਼ਾਸ ਦੇਣੋਂ। ਸਮਝਾਉਂਦਾ ਊਨ੍ਹੂੰ। ਕੋਈ ਚੰਗੀ ਸਿੱਖ ਮੱਤ ਦਿੰਦਾ।...ਪੁੱਠੇ ਰਾਹ ਨਾ ਪਾਉਂਦਾ।...ਮੈਨੂੰ ਪੱਕਾ ਪਤਾ ਆ ਊਨ੍ਹੇ ਜਿੰਦਰ ਸਾਡੇ ਨੂੰ ਪੁੱਠੇ ਰਾਹ ਪਾਉਣਾ ਈ ਪਾਉਣਾ ਸੀ। ਏਹ ਵੀ ਇਕ ਤਰ੍ਹਾਂ ਨਾ' ਰੜਕ ਕੱਢੀ ਉਨ੍ਹੇ। ਮੈਂ ਦੱਸਦੀ ਤੈਨੂੰ। ਏਸੇ ਜਿੰਦਰ ਦੇ ਵਿਆਹ ਦੀ ਗੱਲ ਆ। ਮੈਂ ਅਪਣੀ ਅਲੋਂ ਖ਼ਬਨੀ ਕਿੰਨੇ ਤੋੜੇ ਭੇਜੇ ਚੱਕੀ 'ਤੇ! ਸੈਂਤ ਵੀਹਾਂ ਉੱਪਰ ਤਿੰਨ ਸੀ ਕਿ ਚਾਰ। ਪੱਕ ਚੇਤੇ



 

ਨਈਂ। ਗਏ ਵੀ ਹੈਸੇ ਈ ਛਕੇ-ਕੁੱਟਣੀ ਲਾਜੋ ਹੋਥੀਂ। ਛੱਟੇ-ਛਟਾਏ ਵੀ ਏਨ੍ਹੇ, ਭਰੇ ਵੀ ਏਨ੍ਹੇ। ਨਾਲ ਵੀ ਏਹੀ ਗਈ ਟਰਾਲੀ 'ਤੇ। ਲੈ ਕੁੜੇ ਜਦ ਆਟਾ ਪੀਸ ਹੋ ਕੇ ਆਇਆ, ਤੌੜੇ ਵੀਹਾਂ ਤੋਂ ਵੀ ਘਟਣ। ਮੈਂ ਪੁੱਛਿਆ—ਕੁੜੇ ਬਾਕੀ ਦਾ ਆਟਾ? ਏਹ ਦੱਸੇ ਈ ਕੁਸ਼ ਨਾ। ਆਖੇ—ਮੈਨੂੰ ਕੀ ਪਤਆ। ਉਨੂੰ ਪੁੱਛ ਜਿਨ੍ਹੇ ਪੀਠਾ। ਮੈਨੂੰ ਹੋਰ ਸ਼ਿਕਾ ਹੋ ਗਈ। ਮੈਂ ਕਹਿ ਬੈਠੀ—ਤੂੰ ਤਾਂ ਨਈਂ ਲਿਆਈ ਵਿਚੋਂ? ਲੈ ਭੈਣ, ਮੇਰੇ ਆਹ ਗੱਲ ਹਜੇ ਮੂੰਹ ਈ 'ਚ ਸੀ। ਏਹ ਪੈ ਨਾ ਗਈ ਮੈਨੂੰ ਚਾਰੇ ਖ਼ੁਰ ਚੁੱਕ ਕੇ! ਕਹਿੰਦੀ—ਸਰਦਾਰਨੀਏਂ, ਮੈਂ ਏਨੀਂ ਗਈ ਗੁਜ਼ਰੀਓ ਨਈਂ ਪਈ ਤੇਰਾ ਆਟਾ ਚੋਰੀ ਕਰਦੀ ਫਿਰਾਂ। ਮੇਰੇ ਹਜੇ ਕਰ-ਪੈਰ ਚਲਦੇ ਆ। ਏਨ੍ਹਾਂ ਹੱਥਾਂ-ਪੈਰਾਂ ਨੇ ਹੁਣ ਤਾਈਂ ਕਰ-ਕਮਾ ਕੇ ਖਾਧਾ, ਛਲ-ਫ਼ਰੇਬ ਕਰਕੇ ਨਈਂ। ਜੇ ਨਈਂ ਯਕੀਨ ਤਾਂ ਪੁੱਛ ਲੈ ਚੱਕੀ ਆਲੇ ਚਾਨਣ ਤੋਂ। ਮੈਂ ਮੁੱਲ ਲਿਆਈਂ ਆਂ ਆਟਾ। ਅੱਗੇ ਵੀ ਲਿਆਉਨੀ ਆਂ, ਹੁਣ ਵੀ ਲਿਆਈ ਆਂ।

ਲੈ ਭੈਣ, ਉਦ੍ਹੀ ਹਾਅ ਗੱਲ ਸੁਣਦਿਆਂ ਸਾਰ ਮੇਰਾ ਤਾਂ ਅੰਦਰ-ਬਾਅਰ ਜਾਣੋਂ ਕੌਲ੍ਹੇ ਹੋ ਗਿਆ। ਮੇਰੀ ਤਾਂ ਸੁੱਧ-ਬੁੱਧ ਈ ਮਾਰੀ ਗਈ। ਮੈਂ ਸੋਚਾਂ—ਏਨੂੰ ਏਨੀ ਤੁੱਖਣਾ ਦਿੱਤੀ ਕਿਨ੍ਹੇ ਆਂ। ਅੱਗੇ ਤਾਂ ਕਦੇ ਕੁਸਕਦੀ ਨਈਂ ਸੀ ਮੇਰੇ ਮੂਹਰੇ! ਮੇਰਾ ਇਕ ਜੀਅ ਕਰੇ ਏਨੂੰ ਗੁਤਨੀਓ ਫੜ ਕੇ ਘੁਮਾਮਾਂ, ਨਾਲੇ ਮਾਰਾਂ ਏਦ੍ਹੇ ਲਿੱਤਰ। ਫੇਏ ਰੱਬ ਜਾਣੇ ਪਤਾ ਨਈਂ ਕਿੱਦਾਂ ਅਪਣਾ ਆਪ ਸੰਭਲਿਆ। ਮੈਂ ਕਿਹਾ—ਚਰਨ ਕੌਰੇ ਛੱਡ ਪਰਾਂ! ਬੁੱਢੀ ਜਾਨ ਆਂ ਐਮੇਂ ਨਾ ਜਾਹ ਜਾਂਦੀ ਹੋ ਜਏ। ਮ਼ਾਹ-ਮੁਮ਼ਾਹ ਦਾ ਖ਼ੂਨ ਪੈ ਜੂ ਸਿਰ। ਏਹ ਤਾਂ ਜਾਤ ਈ ਐਹੀ ਜਈ ਆ, ਤੂੰ ਤਾਂ ਸਿਆਣੀ ਬਣ। ਲੈ ਭੈਣ, ਓਦਾਂ ਤਾਂ ਭਮੇਂ ਮੈਂ ਮੀਂ ਓਸਲੇ ਹਉ-ਪਰੇ ਕਰ ਛੱਡਦੀ। ਆਟਾ ਈ ਸੀ ਨਾ ਦੋਹ-ਦਸੇਰ। ਡੰਗਰਾਂ-ਪਸ਼ੂਆਂ ਨੂੰ ਵੀ ਧੂੜ ਈ ਛੱਡੀ ਦਾ ਖ਼ੁਰਲੀਆਂ 'ਚ। ਪਰ, ਏਸ ਚਮਾਰੀ ਦੀ ਧੌਂਸ ਜਾਣੋਂ ਮੈਨੂੰ ਖਾਈ ਈ ਤੁਰੀ ਗਈ, ਅੰਦਰੋਂ-ਅੰਦਰ। ਓਸਲੇ ਤਾਂ ਉਨੂੰ ਮੈਂ ਕੁਸ਼ ਨੀ ਕਿਹਾ। ਏਹ ਆਪਣੇ ਕੰਮ ਲੱਗੀ ਰਈ, ਮੈਂ ਵੀ ਅੰਦਰ ਦਾ ਬਾਅਰ ਦਾ ਦੇਖਦੀ ਸੁਣਦੀ ਰਈ। ਤਕਾਲੀਂ ਏਹ ਜਾਣ ਲੱਗੀ ਘਰ ਨੂੰ, ਮੈਂ ਰੋਕ ਲਈ। ਮੈਂ ਕਿਹਾ—ਤੈਨੂੰ ਮੂੰਹ 'ਤੇ ਕਰਾਉਂਨੀ ਆਂ ਚਾਨਣ ਤਖ਼ਾਣ ਦੇ। ਚਾਨਣ ਨੂੰ ਮੈਂ ਪਹਿਲੋਂ ਈ ਪੱਕ ਕਰ ਆਈ ਸੀ, ਉਦ੍ਹੇ ਘਰ ਜਾ ਕੇ। ਉਨ੍ਹੇ ਸਿੱਧੀ ਏਦ੍ਹੇ ਮੂੰਹ 'ਤੇ ਮਾਰੀ ਆਉਂਦੇ ਨੇ, ਕਿਹਾ—'ਤੂੰ ਦਸ ਸੇਅਰ ਆਟਾ ਲਿਆਈ ਨਈਂ। ਦੱਸ ਪੈਹੇ ਦਿੱਤੇ?' ਏਹ, ਭੈਣ ਉਦ੍ਹੇ ਫੇਏ ਗਲ੍ਹ ਪੈਣ ਨੂੰ ਫਿਰੇ। ਆਖੇ-'ਖੁੱਖੜਾ ਚਾਰ ਜਮਾਨੇਂ ਦਿਆ,ਹੈਅ ਕੋਈ ਤੇਰਾ ਦੀਨ-ਅਮਾਨ। ਜਿੱਥੋਂ ਰਤਾ ਕੁ ਤੈਨੂੰ ਚੁੱਟਕੀ ਲੱਭਦੀ ਆ, ਉਦ੍ਹੇ ਚੱਡਿਆਂ 'ਚ ਜਾ ਵੜਦਾਂ। ਕੁਸ਼ ਖੌਫ਼ ਕਰ, ਉੱਪਰ-ਆਲੇ ਦਾ। ਦੱਸ, ਅੱਗੇ ਨੀਂ ਲਿਆਉਂਦੀ ਆਟਾ...! ਅੱਗੇ ਨੀਂ ਹੁਧਾਰ-ਸੁਧਾਰ ਚੱਲਦਾ!! ਅੱਗੇ ਕਦੇ ਰੱਖੇ ਆ ਤੇਰੇ ਪੈਂਹੇ..? ਕਦ ਮੈਂ ਤੈਨੂੰ ਕਿਹਾ, ਏਹ ਲੰਬੜਾਂ ਆਲੇ ਆਟੇ 'ਚ ਪਾ ਲਈਂ।' ਲੈ ਭੈਣ ਉਦ੍ਹੀ ਵੀ ਏਨ੍ਹੇ ਇਕ ਨੀਂ ਚੱਲਣ ਦਿੱਤੀ। ਉਲਟਾ ਕਹਿੰਦੀ ਉਨੂੰ—'ਆ ਲੈਣ ਦੇ ਮੇਰੇ ਪਾਲ ਸੂੰਹ ਨੂੰ। ਉਹ ਬਣਾਊ ਤੈਨੂੰ ਬੰਦੇ ਦਾ ਪੁੱਤ। ਫੇਏ ਦੇਖੀਂ ਤੇਰਾ ਕੀ ਹਾਲ ਕਰਦਾ....। ਓਦਾਂ ਤਾਂ ਉਦ੍ਹੇ ਗੋਡੇ ਮੁੱਢੋਂ ਨੀ ਉੱਠਦਾ...।'



 

ਲੈ ਭੈਣ, ਹਾਅ ਘੈਂਸ-ਘੈਂਸ ਹਜੇ ਚਲਦੀਓ ਈ ਸੀ, ਸਾਡੇ ਏਹ ਓਸਲੇ ਆ ਪੁੱਜੇ ਘਰੇ। ਗੈਏਓ ਸੀ ਕਿਤੇ। ਖ਼ਨਬੀ ਤਰੀਕ-ਤਰੂਕ ਸੀ, ਖ਼ਬਨੀ ਹੋਦਰੇ ਕਿਤੇ ਸੀ, ਚੇਤੇ ਨਈਂ। ਏਨ੍ਹਾਂ ਫੱਟ ਗੱਲ ਸਮਝ ਲਈ ਸਾਰੀ। ਲੈ ਭੈਣ, ਐਨੀ ਉਮਰ ਹੋ ਗਈ ਆ, ਸਾਡੇ ਏਨਾਂ ਕਦੀ ਮੰਦਾ-ਚੰਗਾ ਨਈਂ ਬੋਲਿਆ। ਓਦਣ ਏਹ ਵੀ ਉਦ੍ਹੇ ਅੱਲ ਦੀਓ ਈ ਕਰੀ ਜਾਣ। ਮੈਨੂੰ ਗੁੱਸੇ ਹੋਈ ਜਾਣ। ਆਖਣ—'ਚਰਨ ਕੋਰੇ, ਅਕਲ ਟਿਕਾਣੇ ਆ ਤੇਰੀ! ਲਾਜੋ ਹੈਅ ਸਈ ਐਹੋ ਜਈ? ਕੈ ਸਾਲ ਹੋ ਗਏ ਏਨੂੰ ਕੰਮ ਕਰਦੀ ਨੂੰ ਤੇਰਾ। ਅੱਗੇ ਕਦੀ ਕੀਤਾ ਏਨੇ ਐਹੋ ਜਿਆ ਹੇਠਾ-ਉੱਤਾ!...ਏਤ੍ਹੋਂ ਕੀ ਲੁਕਿਆ ਆ ਸਾਡਾ! ਪੈਹਾ-ਧੇਲਾ, ਲੀੜਾ-ਕੱਪੜਾ, ਗਹਿਣਾ-ਗੱਟਾ, ਜਿੱਥੇ ਪਿਆ ਓਥੇ ਪਿਆ ਰਿਆ। ਹੁਣ ਤਾਈਂ ਪਿਆ ਰਿਆ। ਏਨ੍ਹੇ ਛੇੜਿਆ ਕਦੀ! ਕਿਉਂ ਤੇਰਾ ਡਮਾਕ ਹਿੱਲ ਗਿਆ?...ਚੱਕੀ ਆਲੇ ਨੇ ਕਾਟ ਨਈਂ ਸੀ ਕੱਟਣੀ। ਏਹ ਤਾਂ ਮੈਂ ਈ ਕਿਹਾ ਸੀ ਚਾਨਣ ਨੂੰ ਪਈ ਪਸਾਈ ਦੇ ਪੈਸੇ ਵੀ ਆਟੇ 'ਚੋਂ ਕੱਟ ਲਈਂ। ਲੱਗੀਓ ਕਣਕ ਸੀ, ਓਦਾਂ ਕਿਤੇ ਵਿਕਣੀ ਸੀ ਲੱਗਦੇ ਭਾਅ। ਚੱਕੀਓਂ ਆਟਾ ਲੈਣ ਆਲੇ ਤਾਂ ਵਥੇਰੇ ਆ...।' ਲੈ ਭੈਣ, ਓਦਣ ਮੇਰੇ ਨਾ' ਐਹੀ ਜੇਈ ਕੀਤੀ ਏਨ੍ਹੇ। ਐਹੀ ਜਈ ਕੀਤੀ, ਹੁਣ ਤੱਕ ਨਹੀਂ ਭੁੱਲੀ। ਫੇਏ ਕੀਤੀ ਵੀ ਉਦ੍ਹੇ ਸਾਹਮਣੇ, ਰੰਡ ਸਾਹਮਣੇ। ਮੈਂ ਵੀ ਪੇਏ ਦੀ ਧੀ ਨਈਂ ਜੇ ਏਨੂੰ ਵੀ ਓਸੇ ਲੱਤ ਹੇਠ ਦੀ ਨਾ ਲੰਘਾਇਆ। ਏਹ ਜੇੜ੍ਹਾ ਵੱਡਾ ਲੰਬੜਦਾਰ-ਜ਼ੈਲਦਾਰ ਬਣਿਆ ਫਿਰਦਾ। ਹੈਂਅ ਦੱਸ, ਟਕੇ ਦੀ ਚਮਾਰੀ ਨਈਂ ਉਹ। ਮੈਂ ਉਨ੍ਹੂੰ ਸਿੱਧੇ ਮੂੰਹ ਬੁਲਾਇਆ ਕਦੇ ਨੀਂ। ਮੁੰਡਾ ਉਦ੍ਹਾ ਵਕੀਲ-ਵਕੂਲ ਹਊ ਆਪਣੇ ਘਰੇ ਹਊ। ਮੈਂ ਕੀ ਲੈਣਾਂ ਉਤ੍ਹੂੰ, ਨਾਲੇ ਹੈਸ ਬੁੱਢੜੀ ਤੋਂ। ਮੇਰੀ ਜਾਣੇ ਜੁੱਤੀ। ਹੈਅ ਦੱਸ, ਕਿੱਡੀ ਕੁ ਗੱਲ ਸੀ ਏਹ। ਕੀ ਫੱਟ ਮਾਰ ਦਿੱਤਾ ਸੀ ਮੈਂ ਉਦ੍ਹੇ?...ਹਰਾਮਣ ਰੁੱਸ ਕੇ ਘਰੇ ਬੈਹ ਗਈ। ਮੀਨ੍ਹਾ ਭਰ ਨਾ ਆਈ।...ਮੈਂ ਕਿਆ—ਮੈਂ ਵੀ ਪੇਏ ਦੀ ਧੀ ਨਈਂ, ਜੇ ਮੈਂ ਸੱਦਣ ਜਾਮਾਂ ਐਤਕੀਂ। ਅੱਗੇ ਤਾਂ ਮੈਂ ਜਾ-ਜੂ ਆਉਂਦੀ ਸੀ। ਲੈ ਆਉਂਦੀ ਸੀ ਫੜ-ਧੜ ਕੇ। ਐਸ ਵਾਰੀ ਮੈਂ ਨਈਂ ਗਈ! ਆਪ ਈ ਗਿਆ ਹਊ ਕਿਧਰੇ, ਤੇਰਾ ਜੇਠ। ਮੈਂ ਤਾਂ ਵੇਲੇ ਨੂੰ ਪੱਛਤਾਉਨੀ ਆਂ ਜਦ ਮੈਂ ਮੰਨੀਆਂ ਦਿੰਦੀ ਰਈ ਪਰੋਸ-ਪਰੋਸ ਏਦ੍ਹੇ ਪਾਲੇ-ਘੜਾਲੇ ਨੂੰ। ਲੈ ਭੈਣ, ਰਤੀ ਭਰ ਵੀ ਤਫ਼ਰਕਾ ਨਈਂ ਕੀਤਾ। ਮੇਰੇ ਲਈ ਜਿਹੋ ਜੇਆ ਸੁੱਖਾ ਸੀ, ਓਹੋ ਜੇਆ ਉਹ ਸੀ, ਏਦ੍ਹੇ ਆਲਾ ਟੁੱਟ-ਪੈਣਾ।...ਮੈਨੂੰ ਤਾਂ ਐਂ ਲੱਗਦਾ ਓਦੋਂ ਆਲੀ ਰੜਕ ਹੁਣ ਕੱਢੀ ਉਨ੍ਹੇ, ਮੇਰੇ ਈ ਉਲਟ ਵਕੀਲ ਖੜ੍ਹਾ ਹੋ ਕੇ। ਮੈਂ ਤਾਂ ਕਹਿਨੀ ਆਂ ਜਿੰਨਾ ਚਿਰ ਏਦ੍ਹਾ ਸਿਆਪਾ ਨੀਂ ਹੋਣਾ, ਮੇਰੇ ਘਰ ਦਾ ਤਣ-ਪੱਤਣ ਨੀਂ ਲੱਗਣਾ।

"ਹਾਅ ਕੁੜੇ ਤੂੰ ਤਾਂ ਸੱਚੀਉਂ ਦੁਖੀ ਲੱਗਦੀ ਆਂ। ਪਿਛਲੀ ਤੋਂ ਪਿਛਲੀ ਵੇਰਾਂ ਮੈਂ ਆਈ ਸੀ ਏਂਡੀਆ, ਜਦ ਤੂੰ ਸਿਫ਼ਤਾਂ ਈ ਬੜੀਆਂ ਕਰਦੀ ਸੀ ਏਨ੍ਹਾਂ ਦੋਨਾਂ ਦੀਆਂ।"

ਸਿਫਤਾਂ ਨਾ ਸਿਫਤਾਂ ਹੋਰ ਕੁਸ ਕਰਦੀ ਸੀ ਏਨਾਂ ਪੱਛੀ ਲੱਗਤਿਆਂ ਦਾ। ਆਹੀ ਕਹਿਦੀ ਹੋਣੀ ਆਂ ਪਈ, ਬੁੱਢੀ ਦੇ ਹੱਡ-ਪੈਰ ਬੜੇ ਕਰੜੇ ਆ। ਭਾਣਾ ਦੇਖ ਲਾ



 

ਸਾਰਾ ਚਿੱਟਾ ਹੋਇਆ ਪਿਆ, ਤਾਂ ਮੀਂ ਸਾਰਾ ਅੰਦਰ-ਬਾਅਰ ਦਾ ਵੱਟ ਨਬੇੜ ਲਊ। ਏਹ ਮੈਂ ਹੁਣ ਮੀਂ ਕਹਿਨੀ ਆਂ, ਮੈਂ ਕਿਉਂ ਝੂਠ ਬੋਲਾਂ। ਮੁੰਡਾ ਵੀ ਪਹਿਲੋਂ-ਪਹਿਲ ਬੜਾ-ਬਓਤ ਕਰਆਉਂਦਾ ਸੀ, ਓਦਾਂ ਉਦ੍ਹੀ ਸੁਰਤੀ ਹਰ ਟੈਮ ਕਤਾਬਾਂ 'ਚ ਫਸੀ ਹੁੰਦੀ ਸੀ। ਢੱਲ ਜੇ ਕਰਦੇ ਸੀ ਦੋਨੋਂ ਤਾਂ ਮੈਂ ਕਿਹੜਾ ਕਸਰ ਰੱਖਦੀ ਸੀ ਕੋਈ। ਸਾਂਭੇ ਨੀ ਦੋਨੋਂ। ਹੋਰ ਵੀ ਹੈਗਾ ਸੀ ਪਿੰਡ, ਝੱਲਿਆ ਕਿਸੇ ਨੇ ? ਨਈਂ ਝੱਲਿਆ ਨਾ।' ਏਸ ਰੰਡ ਕੋਲ ਤਾਂ ਮੁੱਠ ਆਟਾ ਵੀ ਹੈ ਨਈਂ ਸੀ ਖਾਣ ਨੂੰ। ਉਪਰੋਂ ਮ੍ਹੀਨੇ ਸਵਾ-ਮ੍ਹੀਨੇ ਦਾ ਬੋਟ। ਉਦ੍ਹੇ ਲਈ ਕੀ ਨਈਂ ਸੀ ਚਾਹੀਦਾ ? ਦੁੱਧ, ਚਾਹ, ਕਪੱੜਾ-ਲੱਤਾ। ਏਹ ਤਾਂ ਸਾਡੇ ਏਨ੍ਹਾਂ ਦਾ ਸੁਭਾਅ ਈ ਐਹਾ ਜੇਆ। ਹਰੇਕ 'ਤੇ ਤਰਸ ਕਰ ਬਹਿੰਦੇ ਆ। ਓਸਲੋਂ ਮੇਰਾ ਜੀਅ ਕਰੇ ਜੁਆਬ ਦਿਆਂ ਠੋਕ-ਵਜਾ ਕੇ। ਆਖਾਂ—'ਮੈਨੂੰ ਨੀਂ ਚਾਹੀਦੇ ਪਿੰਗਲੇ, ਮੈਂ ਆਪੂੰ ਕਰ ਲੂੰ ਘਰ ਦਾ।' ਫੇਏ ਮੈਂ ਸੋਚਿਆ—'ਮਨਾਂ ਕਿਉਂ ਹੂੜ-ਮੱਤ ਕਰਦਾਂ। ਕਿਉਂ ਦਿੰਨਾਂ ਧੱਕਾ ਰਿਜ਼ਕ ਨੂੰ। ਤੇਰਾ ਤਾਂ ਚੋਲਾਂ 'ਚ ਸਰਦਾ।' ਤੂੰ ਪੁੱਛ ਕਿੱਦਾਂ ?...ਮੈਂ ਅੜੀਏ ਓਦੋਂ ਦਿਨਾਂ 'ਤੇ ਸੀ। ਜਿੰਦਰ ਹੋਣ ਆਲਾ ਸੀ, ਵਿਚਕਾਰਲਾ ਹਰਜਿੰਦਰ। ਵੱਡੇ ਵਾਰੀ ਤਾਂ ਮੈਂ ਪੇਕੇ ਚਲੀ ਗਈ ਸੀ। ਏਦ੍ਹੀ ਵਾਰੀ ਕਰਨਾ ਪੈਣਾ ਸੀ ਕੋਈ ਆੜ-ਜੁਗਾੜ। ਜਾਂ ਤਾਂ ਪੇਕਿਉਂ ਸੱਦਦੀ ਕਿਸੇ ਨੂੰ ਜਾਂ ਹੋਰ ਕਿਸੇ ਦਾ ਮਿੰਨਤ-ਤਰਲਾ ਕਰਦੀ। ਫੇਏ ਮੈਨੂੰ ਲੱਗਾ, ਸਾਡੇ ਏਹ ਬੜੇ ਉਹ ਆ। ਇਕ ਤੀਰ ਮਾਰਕੇ ਕਈ ਕੰਮ ਸੁਆਰ ਲਏ ਆ। ਪਿੰਡ ਦੀ ਲਾਜ ਰੱਖੀ ਗਈ, ਰੱਖਾ ਸੂੰਹ ਕਤਲ ਕੇਸ ਤੋਂ ਬਚਦਾ ਹੋ ਗਿਆ, ਨਾਲੇ ਮੇਰਾ...! ਏਹ ਘਰ ਆ ਕੇ ਮਸ਼ਗੂਲੇ ਕਰਨ। ਨਾਲੇ ਸਮਝਾਉਣ। ਕਹਿਣ—'ਦੇਖ ਲਾਅ ਚਰਨ ਕੋਰੇ ਕਿੰਨੇ ਪਾਸੇ ਰਾਸ ਆਏ ਆ। ਏਹ ਹੁੰਦੀ ਆ ਸਿਆਣਪ। ਬੁੜ੍ਹੀ ਘਰ ਦਾ ਕੰਮ ਦੇਖੂ, ਮੁੰਡਾ ਪੈਲੀ-ਬੰਨੇ ਦਾ, ਧੱਠੇ-ਦੱਥੇ ਦਾ। ਬੱਸ ਦੰਮ ਰੱਖੀ ਦੰਮ ਕਰੜਾ ਜਿਆ। ਐਮੇਂ ਨਾ ਘਰੋਂ ਕੱਢ ਦੀਂ ਕੰਜੂਸੀ ਕਰਦੀ। ਰੋਟੀਓਂ ਮਹਿੰਗੇ ਨੀ ਦੋਨੋਂ।'

ਲੈਣ ਭੈਣ, ਉਹ ਦਿਨ ਜਾਏ ਅੱਜ ਦਾ ਆਏ, ਮੈਂ ਨੀਂ ਝਬੀੜ ਵੱਟੀ ਕਿਸੇ ਵੀ ਗੱਲੋਂ। ਖਾਣ-ਪੀਣ, ਪਹਿਨਣ-ਪਰਚਣ ਜੇਹੋ ਜੇਆ ਸਾਡਾ, ਉਹੋ ਜੇਆ ਉਨ੍ਹਾਂ ਲਈ। ਨਾਲੇ ਕਿੰਨਾ ਕੁ ਖਾ ਲੈਣਾ ਸੀ ਦੋਨਾਂ ਜੀਆਂ ਨੇ। ਇਕ ਦੀ ਉਮਰ ਲੰਘੀਓ ਸੀ ਦੂਜਾ ਸੀਗਾ ਗਊ-ਸੁਭਾਅ। ਉਨ੍ਹੇ ਕਦੀ ਮਹੂੰ-ਮਹੂੰ ਨਈਂ ਸੀ ਕੀਤੀ। ਜੇ ਮਿਲ ਗਿਆ ਤਾਂ ਖਾ ਲਿਆ ਨਈਂ ਤਾਂ ਨਾ ਵੀ ਸਈ। ਏਹ ਉਦ੍ਹੀ ਪਿੱਠ ਸੁਣਦੀ ਆ। ਏਸ ਗੱਲੋਂ ਬੁੜ੍ਹੀ ਵੀ ਬਓਤ ਸਬਰ ਆਲੀ ਆ। ਉਹ ਮੇਰੇ ਲੱਥਿਓ ਪਾਉਂਦੀ ਰਈ, ਮੁੰਡਾ ਮੁੰਡਿਆਂ ਦੇ। ਕਈ ਵੇਰਾਂ ਤਾਂ ਮੈਨੂੰ ਹਮਾਂ-ਤੁਮਾਂ ਕਹਿਣਾ ਵੀ—ਚਰਨ ਕੋਰੇ ਧੰਨ ਦੀ ਤੂੰ ਆਂ, ਜੇੜ੍ਹੀ ਦੋ ਢਿੱਡਾਂ ਨੂੰ ਦਈ ਜਾਨੀ ਆਂ। ਨਾ ਕੋਈ ਤੇਰੀ ਉਨ੍ਹਾਂ ਨਾ' ਸਾਕ ਨਾ ਸਕੀਰੀ। ਉਂ ਸੱਚੀ ਗੱਲ ਆ, ਮੈਨੂੰ ਵਿੱਚ-ਵਚਾਲੇ ਅਕਲਕਾਂਦ ਜੇਈ ਵੀ ਆਉਣੀ। ਜਦੋਂ ਬੁੜ੍ਹੀ ਨੇ ਬਮਾਰ-ਠਮਾਰ ਹੋ ਜਾਣਾ, ਮੇਰਾ ਜੀਅ ਕਰਨਾ, ਲਾਹਮਾਂ ਏਨੂੰ ਗਲੋਂ। ਫੇਏ ਮੈਂ ਸੋਚਣਾ—'ਮਨਾਂ ਕਾਨ੍ਹੂੰ ਏਦ੍ਹੇ ਢਿੱਡ 'ਤੇ ਲੱਤ ਮਾਰਨੀ ਆਂ। ਐਨਾ ਕੁਝ ਕੀਤਾ ਏਨ੍ਹੇ ਮੇਰੇ ਲਈ। ਮੇਰੇ ਤੀਜਾ



 

ਵੀ ਹੋਇਆ, ਉਹ ਵੀ ਏਨ੍ਹੇ ਸਾਂਭਿਆ। ਫੁੱਲਾਂ ਆਂਗੂ ਰੱਖਿਆ।' ਲੈ ਭੈਣ, ਐਨੀਂ ਕੰਮੀਂ ਏਹ ਟਿਕੀ ਰਹੀ ਆ ਏਥੇ। ਓਦਾਂ ਸੱਚੀ ਗੱਲ ਆ, ਇਕ ਵੇਰਾਂ ਤਾਂ ਮੈਂ ਏਨੂੰ ਕੱਢ ਈ 'ਇੱਤਾ ਘਰੋਂ। ਵੱਡੇ ਦੇ ਵਿਆਹ ਪਿੱਛੋਂ। ਓਦੋਂ ਏਦ੍ਹੀ ਖੰਘ ਨਈਂ ਸੀ ਹਟਦੀ। ਖ਼ਬਨੀ ਕਾਲੀ ਖੰਘ ਸੀਗੀ, ਖ਼ਬਨੀ ਕੁਸ਼ ਹੋਰ। ਸਾਡੇ ਏਨ੍ਹਾਂ ਤੋਂ ਵੀ ਏ ਨਈਂ ਰਹਿ ਹੋਇਆ। ਏਨੂੰ ਟੈਕਟਰ 'ਤੇ ਬਿਠਾ ਕੇ ਵੱਡੇ ਸ਼ੈਅਰ ਲੈ ਗਏ। ਓਥੇ ਕਿਸੇ ਸਿਆਣੇ ਡੱਕਟਰ ਤੋਂ ਦੁਆ ਲਿਆ ਤੀ। ਲੈ ਭੈਣ, ਮ੍ਹੀਨਾ ਕੁ ਖਾ ਕੇ ਏਹ ਵੇਏ ਨੌਂ-ਬਰ-ਨੌਂ। ਏਹ ਵੇਅਰ ਉਸੇ ਤਰ੍ਹਾਂ ਦੁੜੰਗੇ ਮਾਰੇ। ਸਾਡੇ ਏਹ ਸਗੋਂ ਮੈਨੂੰ ਛੇੜਨ। ਆਖਣ—'ਚਰਨ ਕੋਰੇ, ਜਿੰਨਾ ਚਿਰ ਤੇਰੇ ਮੁੰਡਿਆਂ ਦੇ ਮੁਕਲਾਵੇ ਨੀਂ ਆਉਂਦੇ, ਓਨਾ ਚਿਰ ਨੀਂ ਜਾਣ ਦੇਣੀ ਬੁੜ੍ਹੀ ਕਿੱਧਰੇ। ਹੈਦਾਂ ਤਾਂ ਭਲਾ ਹਾਸੇ-ਮਜ਼ਾਕੂਲੇ 'ਚ ਕਹਿਣਾ, ਪਿੱਛੋਂ ਹੋਰ ਗੱਲ ਦੱਸਣੀ। ਆਖਣਾ—'ਦੇਖ ਲਾ ਚਰਨ ਕੋਰੇ, ਵੱਡੇ ਦੋਨੋਂ ਆਪਣੇ ਅੱਠਮੀਂ ਸੱਤਮੀਂ ਵੀ ਨਈਂ ਟੱਪੇ। ਤੈਨੂੰ ਪਤਾ ਈ ਆ ਕਿੰਨੇ ਸਕੂਲ ਬਦਲੇ ਆ ਏਨ੍ਹਾਂ ਦੇ। ਕਦੀ ਫੌਜੀ ਸਕੂਲੇ, ਕਦੀ ਗਰੇਜੀ ਸਕੂਲੇ। ਕਦੀ ਕਿਤੇ, ਕਦੀ ਕਿਧਰੇ। ਪਿਆ ਕੋਈ ਪਿੜ-ਪੱਲੇ ਉਨ੍ਹਾਂ ਦੇ। ਆਹ ਛੋਟੇ ਅਲ ਦੇਖ, ਸੁੱਖੇ ਅਲ। ਏਹ ਦੇਖ ਲਾਅ ਐਸੇ ਸਕੂਲੇ ਚੱਲੀ ਜਾਂਦਾ, ਪਿੰਡ ਆਲੇ। ਏਹ ਪਾਲੇ ਕਰਕੇ ਚਲਦਾ, ਬੁੜ੍ਹੀ ਦੇ ਮੂੰਡੇ ਕਰਕੇ। ਜਮਾਤ ਦੋਨਾਂ ਦੀ ਇਕੋ ਆ। ਪਾਲਾ ਸੌਹਰੀ ਦਾ ਡਮਾਕੀ ਬਓਤ ਆ। ਏਨੂੰ ਨੀ ਭੁੱਲਦੀ ਰੀਣ ਵੀ ਮਾਹਟਰਾਂ ਦੀ ਦੱਸੀ। ਸਕੂਲੋਂ ਮੁੜਦੇ ਨੂੰ ਤੂੰ ਉਨੂੰ ਐਥੇ ਸੱਦ ਲੈਨੀਂ ਆਂ। ਤਕਾਲਾਂ ਤਾਈਂ, ਕਿਸੇ ਨਾ ਕਿਸੇ ਕੰਮ ਲਾਈ ਰੱਖਦੀ ਆਂ। ਉਹ ਛੋਟੇ ਵੀ ਛਿਆਰ ਆ ਸੁੱਖੇ ਨਾਲੋਂ। ਮੈਂ ਤਾਂ ਹਰੋਜ਼ ਦੇਖਦਾਂ ਸੌਣ ਲੱਗਿਆਂ। ਸੁੱਖਾ ਏਤੋਂ ਪੁੱਛ ਪੁੱਛ ਕੇ ਲਿਖੂ। ਪੁੱਛ ਪੁੱਛ ਕੇ ਸੁਆਲ ਕੱਢੂ। ਏਸੇ ਲਈ ਕਹਿਨਾਂ ਮੈਂ ਪਈ ਹਜੇ ਨਈਂ ਜਾਣ ਦੇਣੀ ਬੁੜ੍ਹੀ ਕਿਧਰੇ। ਤੂੰ ਚੁੱਪ ਕੀਤੀ ਰੋਹ। ਕਰ ਲੈਣ ਦੇ ਦਸ ਜਮਾਤਾਂ ਸੁੱਖੇ ਨੂੰ।'

ਲੈ ਭੈਣ, ਬੰਦੇ ਵੇਏ ਵੀ ਬੰਦੇ ਈ ਹੁੰਦੇ ਆ। ਅਸੀਂ ਤੀਮੀਆਂ ਮਾਨਣੀਆਂ ਨਈ ਸੋਚਦੀਆਂ ਐਡੀ ਦੂਰ ਦੀ। ਓਦੋਂ ਜੇ ਮੈਂ ਕਾਹਲ ਕਰ ਜਾਂਦੀ ਤਾਂ ਕਿੱਥੇ ਹੋਣੀ ਸੀ ਦਸਮੀਂ ਸੁੱਖੇ ਤੋਂ। ਨਈਂ ਹੋਣੀ ਸੀ ਨਾ। ਏਹ ਤਾਂ ਚਾਰ ਅੱਖਰ ਪੱਲੇ ਹੋਗੇ ਸੀ ਤਾਂ ਹੀਲਾ ਵਸੀਲਾ ਬਣ ਗਿਆ ਬਾਅਰ ਦਾ। ਤੇਰੇ ਤੋਂ ਕਾਦ੍ਹਾ ਲਕੋ, ਹੁਣ ਸੁੱਖ ਨਾ' ਚਾਰ ਪੈਹੇ ਜੁੜਦੇ ਈ ਜੁੜਦੇ ਆ। ਬਹੂ ਓਦ੍ਹੀ ਪਹਿਲੋਂ ਈ ਲੱਗੀਊ ਆ ਓਥੇ। ਖ਼ਬਨੀ ਕੀ ਦੱਸਦੇ ਸੀ ਮਾਪੇ ਉਦ੍ਹੇ। ਚੱਲ ਜੋ ਵੀ ਹੋਈ, ਐਥੇ ਆਲੀਆਂ ਆਂਗੂੰ ਥੋੜ੍ਹੀ ਆ। ਏਹ ਵੱਢੀਆਂ ਤਾਂ ਜਦ ਦੀਆਂ ਆਈਆਂ, ਏਨ੍ਹਾਂ ਨਈਂ ਕੰਮ ਨੂੰ ਹੱਥ ਲਾਇਆ, ਨਵਾਬ-ਜਾਦੀਆਂ ਨੇ। ਖਾ ਲਿਆ, ਸੌਂ ਲਿਆ, ਹੱਗ ਲਿਆ ਬੱਸ। ਨੌਕਰ-ਚਾਕਰ ਕਰਨ ਨਾ ਕਰਨ, ਏਨ੍ਹਾਂ ਨਈਂ ਪੋਏ ਦੀਆਂ ਧੀਆਂ ਨੇ ਬਾਅਰ ਹੋ ਕੇ ਦੇਖਣਾ। ਏਸ ਗੱਲੋਂ ਮੇਰੀ ਛੋਟੀ ਨੌਂਹ ਆ। ਸੁੱਖਵਿੰਦਰ ਦੱਸਦਾ ਹੁੰਦਾ ਟੱਲੀਫੂਨ 'ਤੇ, ਪਈ ਬਹੂ ਘਰ ਦਾ ਵੀ ਕਰੂ, ਡੀਟੀ 'ਤੇ ਵੀ ਜਾਊ। ਨਿਰਾ ਹੀਰਾ ਏ ਕਿ ਹੀਰਾ! ਜੇਹੋ ਜੇਆ ਸੁੱਖ ਆ ਮੇਰਾ ਓਹੋ ਜੇਹੀ ਉਹ ਆ ਗੋਭਲੀ ਜਹੀ। ਉਹ ਦੇਖ ਫੋਟੂਆਂ, 'ਗੀਠੀ 'ਤੇ ਪਈਆਂ। ਇਕ ਉਦ੍ਹੀ ਕੱਲੀ ਦੀ ਆ,



 

ਦੂਜੀ ਦੋਨਾਂ ਦੀ ਆ ਕਾਰ 'ਚ ਬੈਠਿਆਂ ਦੀ। ਸ਼ੀਸ਼ੇ 'ਚ ਮੜ੍ਹਾ ਕੇ ਰੱਖੀਆਂ ਆ ਸਾਡੇ ਏਨ੍ਹਾਂ ਨੇ। ਸਾਡੇ ਏਨ੍ਹਾਂ ਜਦ ਕਦੀ ਖਾਧੀ-ਪੀਤੀ ਹੋਵੇ ਨਾ, ਤਾਂ ਬਓਤਾਈ ਚਾਅ ਜਿਆ ਕਰਦੇ ਨੋਂਹ ਆਪਣੀ ਨਾ'। ਉਦ੍ਹੀ ਕੱਲੀ ਦੀ ਫੋਟੂ ਚੁੱਕ ਕੇ ਕਦੀ ਹਿੱਕ 'ਤੇ ਰੱਖਣਗੇ, ਕਦੀ ਸਿਰ 'ਤੇ ਰੱਖਣਗੇ, ਫੇਏ ਆਖਣਗੇ—'ਘਰ ਭਰ ਤਾ ਕਿ ਮੇਰਾ...ਤਾਰ 'ਇਤਾ ਕਿ ਮੈਨੂੰ ਛਿੰਦ ਨੇ। ਹੁਣ ਨਈਂ ਲਈਦਾ ਲੰਬੜ ਕਿਹੋ ਵੀ ਢੁੱਕੀ-ਤਿੱਕੀ ਤੋਂ। ਕੌਣ ਖੜ੍ਹ ਮੇਰੇ ਬਰਾ-ਬਰੋਬਰ ਪਿੰਡ ਦਾ। ਜੱਟਾਂ ਦੀ ਅੱਧੀ ਅੱਧੀ ਗੱਲ ਹੋ ਗਈ ਮੁੰਡੇ ਭੇਜਦਿਆਂ ਦੀ। ਉਹ ਵੀ ਕਿਸੇ ਦਾ ਪੁੱਜਾ, ਕੋਈ ਹਜੇ ਰਾਹ 'ਚ ਈ ਫਸਿਆ ਪਿਆ। ਉਹ ਵੀ ਟੁੱਟੇ ਭੱਜੇ ਮੁਲਕਾਂ ਨੂੰ ਜਾਂਦਾ, ਜਿਨ੍ਹਾਂ ਦਾ ਮੁੱਲ ਕੋਈ ਨਈਂ। ਐਧਰ ਮੈਂ, ਜੱਥੇਦਾਰ ਗੁਰਭਗਤ ਸੂੰਹ, ਸੰਧੂ ਜੱਟ, ਨਰੈਣਗੜ੍ਹੀਆ ਲੰਬੜ ਸਾਬਕਾ ਸਰਪੰਚ, ਮੇਰਾ ਮੁੰਡਾ ਸਿੱਧਾ ਕਨੇਡੇ। ਉਹ ਵੀ ਮੇਰੀ ਨੋਂਹ ਦੇ ਖਰਚੇ 'ਤੇ।' ਫੇਏ ਪਤਆ ਕੀ ਕਰਦੇ ਆ ਸਾਡੇ ਏਹ! ਇਕ ਹੱਥ ਪੁੱਠਾ ਕਰਕੇ ਮੂੰਹ 'ਤੇ ਰੱਖ ਕੇ ਬੱਕਰੇ ਬੁਲਾਉਂਦੇ ਆ। ਓਂ ਅੜੀਏ, ਬੱਕਰਾ ਤਾਂ ਐਸ ਉਮਰੇ ਕੀ ਵੱਜਣਾ ਆਂ, ਹੁਣ ਤਾਂ ਮਸਾਂ ਚੀਕ ਈ ਨਿਕਲਦੀ ਆ, ਓਹ ਵੀ ਬੈਠਮੀਂ ਜੇਈ।...ਲੈ ਕੁੜੇ ਪਰਸੋਂ-ਚੌਥੇ ਵੀ ਹੈਦਾਂ ਈ ਹੋਈ। ਪਰਸੋਂ-ਚੌਥੇ ਕ੍ਹਾਨੂੰ, ਐਸੇ ਈ ਸੰਗਰਾਂਦ ਆਲੇ ਦਿਨ ਦੀ ਗੱਲ ਆ। ਅੱਜ ਕਿੰਨੇ ਦਿਨ ਮ੍ਹੀਨਾ ਗਿਆ? ਬਾਰਾਂ ਦਿਨ। ਬੱਸ ਓਦਣ ਦੀ ਗੱਲ ਆ। ਮੈਂ ਖ਼ਬਨੀ ਕੀ ਕਰਦੀ ਸੀ ਅੰਦਰ, ਪੁਰਾਣੇ ਕੋਠੇ 'ਚ। ਮੈਨੂੰ ਜਾਣੇ ਕੋਠੀ ਆਲੇ ਪਾਸਿਉਂ ਹੋਰਦੀ ਤਰ੍ਹਾਂ ਦੀਆਂ 'ਵਾਜਾਂ ਆਉਣ। ਮੈਂ ਵੱਡੀ ਤੋਂ ਪੁੱਛਿਆ—'ਕੁੜੇ ਹਾਅ ਕੀ ਹੁੰਦਾ ਆਂ। ਕੋਈ ਕੁੱਤਾ-ਬਿੱਲੀ ਤਾਂ ਨਈਂ ਹੁੜ ਆਈ ਅੰਦਰ! ਦੇਖ ਨੱਠ ਕੇ।' ਏਹ ਆ ਕੇ ਦੱਸੇ—'ਬਾਪੂ ਹੋਣੀ ਆ।' ਮੇਰ ਗਈ ਖ਼ਾਨਿਓ। ਮੈਂ ਸੋਚਾਂ—'ਕਦੀ ਅੱਗੇ ਨਾ ਪਿੱਛੇ, ਸੁੱਖ ਹੋਵੇ ਸਈਂ। ਲੈ ਭੈਣ, ਮੈਂ ਨੱਠੀ ਨੱਠੀ ਅੰਦਰ ਗਈ। ਬੂਹਾ ਚੌੜ-ਚਪੱਟ ਖੁੱਲ੍ਹਾ। ਸਾਡੇ ਏਹ ਵੱਡੇ ਪਲੰਘ 'ਤੇ ਲੰਮੇ ਪੈਏਓ ਸਿੱਧੇ-ਸਪਾਟ। ਆਹੀ ਫੋਟੂ ਏਨ੍ਹਾਂ ਦੀ ਹਿੱਕ 'ਤੇ। ਏਹ, ਜਿੱਦਾਂ ਕਰਦੇ ਹੁੰਦੇ ਆ, ਓਦਾਂ ਕਰੀ ਜਾਣ। ਆਹ ਹੱਥ, ਏਹ ਕੇੜ੍ਹਾ ਹੱਥ ਹੁੰਦਆ ਭਲਾ? ਚੱਲ ਕੋਈ ਹੋਇਆ। ਮੂੰਹ 'ਤੇ ਰੱਖ ਕੇ ਬੂਆ-ਬੂਆ ਕਰੀ ਜਾਣ। ਆਪਣੀ ਅਲੋਂ ਜਾਣੋਂ ਬੁਲਬੱਲੀਆਂ ਮਾਰੀ ਜਾਣ। ਮੈਂ ਏਨ੍ਹਾਂ ਨੂੰ ਬਥੇਰਾ ਬੁਲਾਮਾਂ-ਚਲਾਮਾਂ, ਪਰ ਜੀ ਕਿੱਥੇ। ਨੌਕਰ-ਚਾਕਰ ਸਾਰੇ ਕੰਮੀਂ ਕਾਰੀਂ। ਘਰੇ ਕੋਈ ਵੀ ਨਾ। ਬੁੱਢੜੀ ਵੀ ਪਤਾ ਨਈਂ ਕਿਧਰੇ ਮਰੀਊ ਸੀ ਓਸਲੇ। ਹਾਰ ਕੇ ਮੈਂ ਵੱਡੀ ਨੂੰ ਵਾਜ ਮਾਰੀ। ਲੈ ਭੈਣ, ਅਸੀਂ ਦੋਨਾਂ ਜਣੀਆਂ ਨੇ ਮਸਾਂ ਸਿੱਧਾ ਕੀਤਾ। ਮਸਾਂ ਢੋਅ ਲਾਈ ਪਲੰਘ ਦੀ। ਸਰੀਰ ਕੋਈ ਮਾੜਾ ਲਿੱਸਾ ਥੋੜ੍ਹੀ ਆ। ਲੈ ਭੈਣ, ਉਠ ਕੇ ਹਜੇ ਏਹ ਬੈਠਾ ਵੀ ਨਈਂ ਸੀ ਚੰਗੀ ਤਰ੍ਹਾਂ, ਏਹ ਫੇਅਰ ਛਿੜ ਪਿਆ। ਛਿੜ ਕ੍ਹਾਦਾ ਪਿਆ, ਹਓਕੇ ਜੇਏ ਭਰੀ ਜਾਏ। ਨਾਲੇ ਬੁਲ-ਬੁਲ, ਬੁਲ-ਬੁਲ ਕਰੀ ਜਾਏ, ਨਾਲੇ ਅੱਖਰੂ ਸੁੱਟੀ ਜਾਏ। ਮੈਨੂੰ ਪਤਾ ਨਾ ਲੱਗੇ। ਏਹ, ਕੁਸ਼ ਦੱਸਦਾ ਤਾਂ ਪਤਾ ਲੱਗਦਾ। ਮੈਂ ਪੁੱਛੀ ਜਾਮਾਂ, ਏਹ ਰੋਈ ਜਾਏ। ਫੇਅਰ ਦੱਸਣ ਲੱਗ ਪਿਆ। ਪਈ ਐਦਾਂ ਕੀਤੀ ਆ ਮੇਰੇ ਨਾ' ਪਾਲੇ ਨੇ, ਕੁੱਤੇ ਦੀ ਪੂਛ ਨੇ।...ਪਤਾ ਕੀ ਕੀਤਾ? ਲੈ ਸੁਣ।



 

ਓਦਣ ਏਹ ਕਚੈਰੀ ਗਏਓ ਸੀ, ਉਦ੍ਹੇ ਕੋਲ। ਏਸ ਲਾਟ ਸਾਬ ਨੇ ਕਿੰਨਾ ਈ ਚਿਰ ਦੇਖਿਆ ਤਕ ਨੀਂ ਏ੍ਹਨਾਂ ਅੱਲ ਨੂੰ। ਏਹ ਸੋਚਣ ਹੁਣ ਵੀ ਦੇਖੂ ਮੇਰੇ ਅੱਲ, ਹੁਣ ਵੀ ਬੁਲਾਊ। ਅੱਗੇ ਵੀ ਐਕਣੇ ਈ ਕਰਦਾ ਸੀ। ਸਾਡੇ ਏਹ ਦੱਸਦੇ ਹੁੰਦੇ ਸੀ—'ਮੇਰੇ ਦਫ਼ਤਰ ਵੜਦਿਆਂ ਸਾਰ ਵੱਟ ਉੱਠ ਖੜ੍ਹ ਕੁਰਸੀਂ ਤੋਂ। ਆਓ ਬਾਬਾ ਜੀ, ਆਓ ਲੰਬੜਦਾਰ ਜੀ, ਕਹਿੰਦਾ ਪਹਿਲਾਂ ਗੋਡੀਂ ਹੱਥ ਲਾਊ। ਅਪਣੇ ਬਰਾਬਰੋਬਰ ਬੈਠਦਾ ਕਰਕੇ ਹਾਲ-ਚਾਲ ਪੁੱਛੂ ਪਿੰਡ ਦਾ। ਬਿਨਾਂ ਪੁੱਛਿਆਂ ਚਾਹ ਲਿਆਉਣ ਨੂੰ ਆਖ ਦਊ ਮੁਣਸ਼ੀ ਨੂੰ।' ਹੁਣ ਤਕ ਤਾਂ ਐਓਂ ਕਰਦਾ ਸੀ। ਏਹ ਉਦ੍ਹੀ ਪਿੱਠ ਸੁਣਦੀ ਆ। ਏਸ ਵਾਰ ਸਾਡੇ ਏਹ ਨਾਲੇ ਦੱਸੀ ਜਾਣ ਨਾਲੇ ਹਟਕੋਰੇ ਲਈ ਜਾਣ। ਮੇਰੇ ਤਾਂ ਜਾਣੋਂ ਸੱਤੀਂ ਕੱਪੜੀਂ ਅੱਗ ਲੱਗ ਗਈ। ਮੇਰੇ ਅੰਦਰ ਇਕ ਬਲੇ ਇਕ ਬੁਝੇ। ਮੈਂ ਪੈਂਦੀ ਨੇ ਆਖ ਦਿੱਤਾ- 'ਤੁਸੀਂ ਉਨੂੰ ਜੁੜਿਓਂ ਕਿਉਂ ਨੀਂ ਫੜਿਆ। ਲੱਫੜ ਕਿਉਂ ਨੀਂ ਮਾਰਿਆ ਮੂੰਹ 'ਤੇ।' ਏਹ ਕਹਿਣ-'ਲੈ ਏਦਾਂ ਕਿੱਦਾਂ ਕਰਦਾ। ਉਹ ਕੋਈ ਨਿਆਣਾ-ਨਿੱਕਾ ਆ। ਐਥੇ ਸੀ ਤਾਂ ਮਾਰਦੇ ਈ ਰਏ ਆਂ ਤੂੰ ਮੀਂ, ਮੈਂ ਮੀਂ। ਹੁਣ ਉਹ ਗੱਲ ਥੋੜ੍ਹੀ ਆ। ਹੁਣ ਤਾਂ ਉਹ ਬਰੋਬਰ ਦਾ ਆ। ਅੱਵਲ ਬਰੋਬਰ ਨਾਲੋਂ ਵੀ ਉੱਪਰ। ਉਦ੍ਹੇ ਦੁਆਲੇ ਤਾਂ ਕਈ ਜਣੇ ਬੈਠੇ ਈ ਰਹਿੰਦੇ ਆ। ਓਸਲੇ ਵੀ ਬੈਠੇ ਸੀ, ਕਾਲੇ ਕੋਟਾਂ ਆਲੇ। ਉਦ੍ਹੇ ਅਰਗੇ ਢਿੱਡਲ ਜਏ।'

"ਬੱਸ ਆਹੀ ਗੱਲ ਹੋਈ, ਹੋਰ ਕੁਸ਼ ਕਿਹਾ-ਸੁਣਿਆ ਤਾਂ ਨਈਂ ਮਾੜਾ-ਚੰਗਾ...?"

ਲੈ, ਏਹ ਗੱਲ ਈ ਕੋਈ ਨਈਂ! ਐਤੋਂ ਵੱਡੀ ਮਾੜੀ-ਚੰਗੀ ਹੋਰ ਕੀ ਹੋਣੀ ਆ? ਤੂੰ ਮੀਂ ਹੱਦ ਕਰਦੀ ਆਂ! ਓਦਾਂ ਸੱਚੀ ਗੱਲ ਆ, ਹੋਰ ਕੁਸ਼ ਨੀ ਕੀਤਾ ਉਨ੍ਹੇ। ਮੂੰਹੋਂ-ਤੂਹੋਂ ਕੁਸ਼ ਨੀਂ ਬੋਲਿਆ, ਮੰਦਾ-ਚੰਗਾ। ਹੁਣ ਤੱਕ ਬੋਲਿਆ ਵੀ ਨਈਂ, ਨਾ ਏ੍ਹਨਾਂ ਮੂਹਰੇ ਨਾ ਮੇਰੇ ਮੂਹਰੇ। ਏਹ ਉਦ੍ਹੀ ਪਿੱਠ ਸੁਣਦੀ ਆ।...ਮੈਂ ਪੁੱਛਦੀ ਆਂ, ਜੇ ਅੱਗੇ ਨੀ ਕੀਤੀ, ਏਸ ਵਾਰੀ ਕਿਉਂ ਕੀਤੀ ਐਦਾਂ? ਕਿਉਂ ਬੈਠਾ ਰਿਆ ਚੌੜਾ ਹੋ ਕੇ ਘੰਟਾ ਭਰ? ਏਹ ਕੋਈ ਓਪਰਾ ਸੀ ਉਨੂੰ! ਉਦ੍ਹੇ ਪਿੰਡ ਦਾ ਲੰਬੜਦਾਰ ਸੀ। ਕਹਿੰਦਾ-ਕਹਾਉਂਦਾ ਸਰਦਾਰ, ਜੱਟ-ਜ਼ੀਮੀਂਦਾਰ, ਤਿੰਨ ਮੁਰੱਬਿਆਂ ਦਾ ਮਾਲਕ। ਏਹ ਕੋਈ ਨਮਾਂ ਥੋੜ੍ਹੀ ਗਿਆ ਸੀ ਉਥੇ! ਓਦਣ ਨਾਲੇ ਤਾਂ ਏਹ ਡੁਸਕੀ ਜਾਣ, ਨਾਲੇ ਦੱਸੀ ਜਾਣ। ਫੇਏ ਕਹਿੰਦੇ—'ਹਾਰ ਕੇ ਮੈਥੋਂ ਰਿਹਾ ਨੀਂ ਗਿਆ। ਮੈਂ ਆਖ ਈ ਦਿੱਤਾ ਤਪੇ-ਖਪੇ ਨੇ। ਓਏ ਪਾਲਿਆ—ਮੈਨੂੰ ਘੰਟਾ ਹੋ ਗਿਆ ਬੈਠੇ ਨੂੰ ਐਦੀਥੇ, ਸਾਹਮਣੇ ਤੇਰੇ, ਤੂੰ...ਤੂੰ...ਹਾਅ ਲੱਛੂ-ਬਰਛੀਆਂ ਜੇਈਆਂ...ਆਂ...।' ਲੈ ਭੈਣ, ਅੱਗੋਂ ਪਤਾ ਕੀ ਕੀਤਾ ਉਨ੍ਹੇ। ਕੀਤਾ ਕੁਤਾ ਵੀ ਕੁਸ਼ ਨੀ, ਬੱਸ ਰਤਾ ਕੁ ਅੱਖ ਜੇਈ ਮੋੜੀ ਸਾਡੇ ਏ੍ਹਨਾਂ ਅਲ੍ਹ ਨੂੰ, ਫੇਅਰ ਦੂਜੇ ਪਾਸੇ ਕਰ ਲਈ। ਸਾਡੇ ਏਹ ਓਸੇਲੇ ਉੱਠ ਕੇ ਬਾਅਰ ਆ ਗਏ। ਓਦਾਂ ਤਰੀਕੇ ਗਏਓ ਤਕਾਲੀਂ ਪਈਂ ਘਰ ਮੁੜਦੇ ਹੁੰਦੇ ਸੀ। ਓਦਣ ਤਪੈਰ੍ਹੇ ਈ ਮੁੜ ਆਉਣ। ਕੜਕਦੀ ਧੁੱਪੇ। ਕਾਂ ਦੀ ਅੱਖ ਨਿਕਲਦੀ ਸੀ ਬਾਅਰ। ਏਹ ਮੂੰਹ ਸਿਰ ਲਮਕਾਈ ਆ ਵੜੇ। ਮੈਂ ਸੋਚਿਆ, ਗੱਲ ਕੋਈ ਵਿਗੜੀ ਲੱਗਦੀ



 

ਆ। ਜਾਂ ਤਾਂ ਲੰਗੋਟੀ ਆਲਾ ਕੇਸ ਜਾਂਦਾ ਲੱਗਾ, ਜਾਂ ਫੇਏ ਮੇਰਾ ਪੰਜਮਾਂ ਹਿੱਸਾ ਪਾਸ ਨੀ ਹੋਇਆ। ਮੈਂ ਪੁੱਛੀ ਜਾਮਾਂ, ਏਹ ਦੱਸਣ ਕੁਸ਼ ਨਾ। ਮੈਂ ਪਾਣੀ ਦਾ ਗਲਾਸ ਦਿੱਤਾ, ਏਨ੍ਹਾ ਫੜ ਕੇ ਪੀ ਲਿਆ। ਬੋਲੇ ਫੇਏ ਵੀ ਕੁਸ਼ ਨੀ ਓਸਲੇ। ਤਕਾਲੀਂ ਪਈ ਸੂਰਜ ਹਜੇ ਅੰਦਰ-ਬਾਅਰ ਸੀਗਾ, ਮੈਨੂੰ ਨੀਂ ਪਤਾ ਲੱਗਾ ਏਨ੍ਹਾ ਕਿਸਲੇ ਪੀਤੀ, ਕਿੰਨੀ ਪੀਤੀ। ਓਦਣ ਬਸੂਰਤੀ ਓਦਾਂ ਬਹੁਤ ਸੀ ਅੱਗੇ ਨਾਲੋਂ। ਫੇਏ ਦੱਸੀ ਏਨ੍ਹਾਂ ਹਾਅ ਗੱਲ ਪੂਰੀ।

ਲੈ ਭੈਣ, ਏਹ ਤਾਂ ਦੱਸ-ਦੁੱਸ ਕੇ ਰੋਅ-ਹਾਅ ਕੇ ਸੁੱਤੇ ਰਏ ਸਾਰੀ ਰਾਤ। ਮੈਨੂੰ ਜਾਣੋਂ ਰੀਣ ਭਰ ਵੀ ਕਿਧਰੇ ਨੀਂਦ ਨਾ ਆਏ। ਮੈਂ ਪਲਸੇਟੇ ਮਾਰੀ ਜਾਮਾਂ, ਨਾਲੇ ਸੋਚੀ ਜਾਮਾਂ। ਕਹਾਂ—'ਐਨੇ ਪੈਹਿਆ ਨੂੰ ਅੱਗ ਲਾਊਣੀ ਆ! ਪੱਛੀ ਲਾਊਣੀ ਆ ਕਨੇਡੇ-'ਮਰੀਕੇ ਨੂੰ!! ਜੇ ਮੇਰਾ ਸਰਦਾਰ, ਲੰਬੜਦਾਰ, ਸਾਰਿਆਂ ਤੋਂ ਵੱਡਾ ਜੱਟ-ਜ਼ੀਮੀਂਦਾਰ ਐਦਾਂ ਕੱਖੋਂ ਹੌਲਾ ਹੁੰਦਾ ਗਿਆ। ਥੱਲੇ ਲੱਗਦਾ ਗਿਆ ਲੂਲੀ-ਭਟਿਆਰੀ ਦੇ। ਮੈਂ ਕਹਾਂ—ਮੇਰਾ ਕੀ ਹੋਣਾ ਹੋਇਆ ਫੇਏ!' ਲੈ ਭੈਣ, ਏਹ ਤਾਂ ਬਿਲਕੁਲ ਨੀਂ ਸੀ ਮੰਨਦੇ। ਰੀਣ ਭਰ ਵੀ ਹਾਂ ਨਈਂ ਸੀ ਕਰਦੇ। ਏਹ ਤਾਂ ਮੈਂ ਈ ਆਪਣੀ ਆਈ 'ਤੇ ਗਈ। ਮੈਂ ਨਾ ਫੇਏ ਏਨ੍ਹਾਂ ਤੋਂ ਪੁੱਛਿਆ, ਨਾ ਦੱਸਿਆ। ਅਗਲੇ ਦਿਨ ਮਿਸਤਰੀ ਚਾਨਣ ਦੇ ਮੁੰਡੇ ਨੂੰ ਲਿਆ ਨਾਲ, ਇੱਟਾਂ ਸਰੀਆ ਲਿਆ ਮੁੱਲ, ਸੁੱਟਿਆ ਲਿਆ ਮੁਰੱਬਿਆਂ ਅਪਣਿਆਂ ਦੇ ਪਾਰਲੇ ਸਿਰੇ, ਪਿੰਡ ਨੂੰ ਮੁੜਦੇ ਪੱਕੇ ਟੋਟੇ ਦੇ ਐਨ ਮੱਥੇ 'ਤੇ। ਉਹਤੋਂ ਅਗਲੇ ਦਿਨ ਸ਼ਹੀਦਾਂ ਆਲੇ ਭਾਈ ਤੋਂ ਅਰਦਾਸ ਕੁਰਆ ਕੇ ਨੀਂਹ ਰੱਖਆ ਤੀ। ਸੰਗਰਾਂਦ ਆਲੇ ਦਿਨ ਤੋਂ ਦੂਜੇ ਦਿਨ ਦੀ ਗੱਲ ਆ ਏਹ।

ਤੂੰ ਦੇਖੀ ਜਾ ਡਾਟਾਂ ਹਜੇ ਖੁੱਲਣੀਆਂ। ਰੰਗ-ਰੋਗਨ, ਪਲੱਸਤਰ ਹਜੇ ਹੋਣਾ। ਫੇਏ ਦੇਖੀਂ ਤੂੰ ਸੰਧੂਆਂ ਸਰਦਾਰਾਂ ਦੇ ਨਾਮਾਂ ਆਲੇ ਵੱਡੇ ਸਾਰੇ ਲਾਂਘੇ ਦਾ ਟੌਅਰ-ਟੱਪਾ! ਜੇਨੂੰ ਤੂੰ ਥੰਮ ਜਿਆ ਕਹਿਨੀ ਆਂ।

ਫੇਏ ਦੇਖੀਂ ਤੂੰ ਧੌਣ ਨੀਮੀਂ ਹੁੰਦੀ ਕਿ ਨਈਂ ਹੁੰਦੀ, ਵੱਡੇ ਲਾਟ ਸਾਬ੍ਹ ਦੀ। ਫੇਏ ਦੇਖੀਂ ਤੂੰ ਲੰਘੂ ਕਿ ਨਈਂ ਲੰਘੂ ਸਾਰਾ ਪਿੰਡ ਮੇਰੀ ਲੱਤ ਹੇਠੋਂ ਦੀ!! ਵਿੱਚੇਈ ਮਰਥੰਨੇ, ਵਿਚੇਈ ਤੇਰੇ ਆਲਾ ਜਾਮਣ ਵੇਹੜਾ, ਵਿੱਚੇਈ ਚਮਾੜ੍ਹਲੀ।

"ਵਿੱਚੇਈ ਰੱਖਾ ਸੂੰਹ ਭਾਈ ਵੀ...? ਉਹ ਵੀ ਓਸੇ ਲੱਤ ਹੇਠੋਂ ਦੀ ਲੰਘੂ, ਜਿੱਥੋਂ ਦੀ ਬਾਕੀ ਦੇ! ਨਾ...ਨਾ...ਨਾ..., ਫੇਏ ਨਈਂ ਏਦਾਂ ਹੋਣੀ, ਕਰ ਈ ਨਈਂ ਹੋਣੀ। ਪੱਕੀ ਗੱਲ ਆ। ਉਹ ਜਿੱਦਣ ਆਇਆ ਓਦਣ ਤਾਂ ਬੀਬੀ ਸਾਡੀ ਦੀ ਚੁੱਕੀਊ ਲੱਤ ਆਪਣੇ ਆਪ ਹੇਠਾਂ ਨੂੰ ਹੋ ਜਾਣੀ ਆ। ਓਦਣ ਤਾਂ ਭੈਣ ਸਾਡੀ ਦੀਆਂ ਦੋਨੋਂ ਲੱਤਾਂ ਨੇ ਅੱਗਲ-ਵਾਂਢੀ ਹੋ ਕੇ ਰੱਖੇ ਭਾਈ ਜੀ ਹਾਜ਼ਰੀ ਭਰਨੀ ਆਂ। ਓਦਣ ਭਾਮਾਂ ਬੱਦਲਵਾਈ ਹੋਵੇ ਭਾਮਾਂ ਨਾ। ਏਦਾਂ ਈ ਹੋਣੀ ਆ ਨਾ। ਸੱਚੋ-ਸੱਚ ਦੱਸੀਂ ਝੂਠ ਨਾ ਬੋਲੀਂ!"

ਫੌਅਟ ਲੁੱਚੀ ਨਾ ਹੋਵੇ ਤਾਂ। ਮੈਨੂੰ ਤੇਰੇ ਆਂਗੂੰ ਮਾਲੋ-ਖੋਲੀਆ ਨਈਂ ਹੋਇਆ ਆ ਉਦ੍ਹਾ। ਉਹ ਜਿਸਲੇ ਆਊ ਉਸਲੇ ਦੇਖੀ ਜਾਊ। ਪਹਿਲਾਂ ਐਦ੍ਹੀ ਤਾਂ ਬੁੱਥ ਠੱਪਾਂ!



 

ਹੋਦ੍ਹੀ ਵਕੀਲੜੇ ਜਏ ਦੀ। ਜੇਨੂੰ ਤੂੰ ਕਹਿਨੀ ਆਂ ਹੁਣ ਜੱਜ-ਜੁੱਜ ਜਿਆ ਬਣ ਗਿਆ। ਏਹ....ਏਹ ਜਿੱਦਣ ਵੀ ਆਇਆ ਨਾ ਪਿੰਡ, ਜਿਸਲੇ ਵੀ ਲੰਘੂ ਨਾ ਕਾਰ ਜੋਈਂ ਉਦ੍ਹੀ, ਸਾਡੇ ਏਨ੍ਹਾਂ ਦੇ ਬਾਪੂ ਜੀ ਦੀ ਵੱਡੀ ਸਾਰੀ ਫੋਟੂ ਹੇਠੋਂ ਦੀ, ਫੇਏ ਮੈਂ ਕਹੂੰ ਏਨ੍ਹਾਂ ਨੂੰ ਪਈ ਹੁਣ ਬੁਲਾ ਬੱਕਰੇ, ਹੁਣ ਮਾਰ ਬੁਲਬਲੀ।...ਓਦਾਂ ਹੁਣ ਐਸ ਉਮਰੇ ਬੁਲਬਲੀ ਤਾਂ ਕੀ ਵੱਜਣੀ ਆਂ!...ਚੀਕ, ਚੱਲ ਚੀਕ ਤਾਂ ਚੀਕ ਈ ਸਈ। ਓਦਾਂ ਐਨੇ ਕੁ ਨਾ' ਇੱਜ਼ਤ-ਪਤ ਤਾਂ ਰਹਿ ਈ ਜਾਊ ਨਾ ਸਾਡੇ ਏਨ੍ਹਾਂ ਦੀ। ਮਾਣ-ਤਾਣ ਤਾਂ ਬਣਿਆ ਈ ਰਊ ਨਾ ਲੰਬੜਦਾਰੀ ਦਾ ? ਫੇਏ ਵੀ ਜੱਦੀ-ਪੁਸ਼ਤੀ ਸਰਦਾਰੀ ਆ ਬਾਬਿਆਂ ਦੇ ਟੱਬਰ ਦੀ, ਕੋਈ ਲੰਡੀ-ਬੁੱਚੀ ਤਾਂ ਹੈਅ ਨਈਂ...।?

# ਗੜ੍ਹੀ ਬਖ਼ਸ਼ਾ ਸਿੰਘ

ਬੈਠਕ ਅੰਦਰ ਪਾਠ ਚੱਲ ਰਿਹਾ ਸੀ, ਅਖੰਡ-ਪਾਠ। ਬਾਹਰ ਖੁੱਲ੍ਹੇ ਵਿਹੜੇ 'ਚ ਵਿਛੀ ਦਰੀ 'ਤੇ ਬੈਠੇ ਸਮਿੱਤਰ ਦੇ ਮਨ-ਮਸਤਕ ਅੰਦਰ ਇਕ ਰੀਲ੍ਹ ਦੌੜ ਰਹੀ ਸੀ, ਅਖੰਡ-ਰੀਲ੍ਹ। ਧੀਮੀ ਸੁਰ 'ਚ ਬਾਣੀ ਪੜ੍ਹਦੇ ਭਾਈ ਜੀ ਦੀ ਆਵਾਜ਼ ਵਿੱਚ ਵਾਰ ਉੱਚੀ ਹੋ ਜਾਂਦੀ, ਮੱਥਾ ਟੇਕਣ ਆਏ ਤਕ ਅੱਪੜਦੀ ਹੋਣ ਲਈ, ਪਰ ਸਮਿੱਤਰ ਅੰਦਰ ਗੂੰਜ ਰਿਹਾ ਸ਼ੋਰ ਕਿਸੇ ਨੂੰ ਵੀ ਸੁਣਾਈ ਨਹੀਂ ਸੀ ਦਿੰਦਾ। ਉਸ ਨੂੰ ਆਪ ਨੂੰ ਵੀ ਨਹੀਂ। ਇਕ ਛੱਲ ਵਾਂਗ ਉੱਠਦਾ, ਇਕ ਵੇਗ ਵਾਂਗ ਵਹਿੰਦਾ ਇਹ ਉਸਦੀਆਂ ਅੱਖਾਂ ਤਕ ਵੀ ਅੱਪੜਦਾ ਰਿਹਾ ਸੀ, ਕੰਨਾਂ ਤਕ ਵੀ ਤੇ ਉਸਦੀ ਜੀਭ ਤਕ ਵੀ, ਕੱਲ੍ਹ ਦੁਪਹਿਰ ਵੇਲੇ ਤੋਂ ਲਗਾਤਾਰ। ਕਦੀ ਉਸਦੇ ਕੰਨ ਸਾਂ-ਸਾਂ ਕਰਨ ਲਗਦੇ, ਕਦੀ ਜੀਭ ਥਰਕਣ ਲਗਦੀ, ਕਦੀ ਅੱਖਾਂ ਨਮ ਹੁੰਦੀਆਂ ਰਹੀਆਂ। ਨਮ ਹੀ ਨਹੀਂ ਬਹੁਤੀ ਵਾਰ ਤਾਂ ਇਹ ਪਰਲ-ਪਰਲ ਵਗਦੀਆਂ ਵੀ ਰਹੀਆਂ ਸਨ।

ਪਿਛਲੇ ਦਸ ਦਿਨਾਂ 'ਚ ਉਸ ਨਾਲ ਇਉਂ ਇਕ ਵਾਰ ਵੀ ਨਹੀਂ ਸੀ ਵਾਪਰੀ। ਗੁਰਬਖਸ਼ ਸਿੰਘ ਦੀ ਚਿਤਾ ਲਾਗੇ ਖੜੋਤਾ ਵੀ ਉਹ ਸ਼ਾਂਤ-ਚਿੱਤ ਰਿਹਾ ਸੀ। ਰੋਂਦੇ-ਡੁਸਕਦੇ ਘਰ ਦੇ, ਬਾਹਰ ਦੇ ਨਿੱਕੇ-ਵੱਡੇ ਜੀਆਂ ਨੂੰ ਸਗੋਂ ਵਰਚਾਉਂਦਾ ਰਿਹਾ ਸੀ। ਢਾਰਸ ਦਿੰਦਾ ਰਿਹਾ ਸੀ ਉਹਨਾਂ ਨੂੰ। ਇਉਂ ਕਰਦੇ ਨੂੰ ਉਸਨੂੰ ਆਪ ਨੂੰ ਵੀ ਢੇਰ ਸਾਰੀ ਰਾਹਤ ਮਹਿਸੂਸ ਹੁੰਦੀ ਰਹੀ। ਉਸਦੇ ਦਿਲ-ਦਿਮਾਗ਼ ਅੰਦਰ ਤਸਕੀਨ, ਤਸੱਲੀ ਵਰਗੇ ਸ਼ਬਦ-ਭਾਵ ਜਮ੍ਹਾਂ ਹੁੰਦੇ ਰਹੇ। ਪਰ, ਕੱਲ੍ਹ...ਕੱਲ੍ਹ ਦੁਪਹਿਰ ਵੇਲੇ ਅਖੰਡ-ਪਾਠ ਦੇ ਰੱਖ ਹੁੰਦਿਆਂ ਸਾਰ ਉਸਦੇ ਤਨ-ਮਨ ਨੂੰ, ਜਿਵੇਂ ਇਕ ਤਰ੍ਹਾਂ ਦਾ ਤਾਪ ਚੜ੍ਹ ਗਿਆ ਹੋਵੇ। ਉਸਦੇ ਬਿਰਧ ਹੋਏ ਅੰਗਾਂ-ਪੈਰਾਂ ਨੂੰ ਅਜੀਬ ਕਿਸਮ ਦੀ ਕੰਬਣੀ ਛਿੜ ਗਈ ਹੋਵੇ।

ਬਖ਼ਸ਼ੇ ਭਾਅ ਨਾਲ ਬਿਤਾਏ ਪਲ, ਦਿਨ, ਮਹੀਨੇ, ਵਰ੍ਹੇ, ਉਸ ਦੀਆਂ ਅੱਖਾਂ ਅੱਗੇ ਬੇ-ਤਰਤੀਬੇ ਜਿਹੇ ਹੋ ਕੇ ਖਿਲਰ ਗਏ ਸਨ।

ਕਰੀਬ ਦਸਾਂ ਕੁ ਵਰ੍ਹਿਆਂ ਦੇ ਸਮਿੱਤਰ ਨੇ ਗੁਰਬਖ਼ਸ਼ ਸਿੰਘ ਨੂੰ ਪਹਿਲੀ ਵਾਰ ਆਪਣੇ ਨਾਨਕੇ ਘਰ ਦੀ ਪਿਛਵਾੜੀ ਵੇਖਿਆ ਸੀ, ਇਕ ਕੱਚੇ ਜਿਹੇ ਕੋਠੜੇ ਦੀ ਛੱਤ 'ਤੇ। ਰੁੰਜੇ ਸੌਂਦੇ ਨੂੰ। ਮੰਜੀ ਉਸ ਨੇ ਬਾਹੀ-ਭਾਰ ਇਕ ਪਾਸੇ ਖੜ੍ਹੀ ਕੀਤੀ ਹੁੰਦੀ।



 

ਆਇਆ ਤਾਂ ਸਮਿੱਤਰ ਪਹਿਲਾਂ ਵੀ ਕਈ ਵਾਰ ਸੀ ਨਾਨੇ-ਨਾਨੀ ਪਾਸ ਦੋ ਚਾਰ ਦਿਨਾਂ ਲਈ, ਪਰ ਉਸ ਵਾਰ ਉਹਦੇ ਨਾਨੀ-ਨਾਨਾ ਆਪ ਲੈ ਕੇ ਆਏ ਸਨ, ਉਚੇਚ ਨਾਲ। ਇਕੱਲੇ ਰਹਿ ਗਏ ਸਨ ਉਹ। ਉਹਨਾਂ ਦੇ ਮੁਖਤਿਆਰੇ ਨੂੰ ਪਿੰਡ ਦੇ ਜ਼ੈਲਦਾਰ ਨੇ ਜ਼ਬਰੀ ਭਰਤੀ ਕਰਵਾ ਦਿੱਤਾ ਸੀ, ਕਈ ਸਾਰੇ ਹੋਰਨਾਂ ਗੱਭਰੂਆਂ ਸਮੇਤ ਲਾਮ 'ਤੇ ਭੇਜਣ ਲਈ, ਦੂਰ-ਪਾਰ ਦੇਸੀਂ-ਪਰਦੇਸੀਂ। ਲਾਮ 'ਤੇ ਗਏ ਫੌਜੀਆਂ ਦੀਆਂ ਉਹਨੀਂ ਦਿਨੀਂ ਚਿੱਠੀਆਂ ਨਹੀਂ ਤਾਰਾਂ ਆਉਂਦੀਆਂ ਸਨ। ਆਪਣੇ ਇਕੋ-ਇਕ ਪੁੱਤਰ ਤੋਂ ਵਿਛੜ ਕੇ ਸੁਮਿੱਤਰ ਦੇ ਨਾਨੇ-ਨਾਨੀ ਨੂੰ ਜਿਵੇਂ ਵੱਡਾ-ਭਾਰਾ ਪੱਥਰ ਰੱਖਣਾ ਪਿਆ ਸੀ ਆਪਣੇ ਦਿਲ 'ਤੇ। ਉਹ ਕਈ ਚਿਰ ਤਾਬੇ ਨਹੀਂ ਸਨ ਆਏ। ਰੋਂਦੇ-ਕੁਰਲਾਉਂਦੇ ਰਹੇ ਸਨ, ਦਿਨ-ਪੁਰ-ਰਾਤ।

ਆਖ਼ਰ ਉਹਨਾਂ ਦੇ ਜ਼ਖ਼ਮਾਂ 'ਤੇ ਥੋੜ੍ਹੀ ਕੁ ਸਮੇਂ ਨੇ ਮੱਲ੍ਹਮ-ਪੱਟੀ ਕਰ ਦਿੱਤੀ ਤੇ ਬਹੁਤਾ ਸਮਿੱਤਰ ਦੇ ਮੋਹ-ਪਿਆਰ ਨੇ ਵਰਚਾ ਲਿਆ। ਸਾਉਣ-ਭਾਦੋਂ ਦੀਆਂ ਰਾਤਾਂ ਦਾ ਹੁੱਸੜ, ਉਹਨਾਂ ਨੂੰ ਵੀ ਆਪਣੇ ਛੱਤੜੇ 'ਤੇ ਲੈ ਚੜ੍ਹਿਆ। ਜੇਠ-ਹਾੜ੍ਹ ਦੀ ਪਿੰਡੇ ਸਾੜਵੀਂ ਲੂਅ ਤਾਂ ਉਸ ਵਾਰ ਉਹਨਾਂ ਦੇ ਹਉਕਿਆਂ-ਹਟਕੋਰਿਆਂ ਦੀ ਤਪਸ਼ ਅੱਗੇ ਬੇ-ਹਿੱਸ ਜਿਹੀ, ਬੇ-ਬੱਸ ਜਿਹੀ ਹੋਈ ਰਹੀ ਸੀ।

ਆਸ-ਪਾਸ ਉਹ ਦੋਨੋਂ, ਵਿਚਕਾਰ ਸਮਿੱਤਰ ਦੀ ਛੋਟੀ ਮੰਜੀ।

ਥੋੜ੍ਹੇ ਕੁ ਦਿਨ ਸਮਿੱਤਰ ਸੌਂਦਾ-ਜਾਗਦਾ, ਨਾਨਕੇ ਘਰ ਦੀ ਪਿਛਵਾੜੀ ਇਕ ਗੱਭਰੂ ਹੋ ਰਹੇ ਮੁੰਡੇ ਨੂੰ ਦੇਖਦਾ ਰਿਹਾ। ਮੰਜੀ ਉਸਦੀ ਬਾਹੀ-ਭਾਰ ਉਹਦੇ ਲਾਗੇ ਖੜ੍ਹੀ ਹੁੰਦੀ। ਸਮਿੱਤਰ ਨੇ ਸੋਚਿਆ—ਕੱਚੇ ਲੇਪਣ ਦੀ ਠੰਡਕ ਉਹਦੇ ਨੰਗੇ ਪਿੰਡੇ ਨੂੰ ਚੰਗੀ ਚੰਗੀ ਲਗਦੀ ਹੋਣੀ ਆ। ਪਰ, ਦੋ ਚਾਰ ਦਿਨ, ਫਿਰ ਕਈ ਦਿਨ ਲਗਾਤਾਰ ਉਸ ਨੂੰ ਉਵੇਂ ਹੀ ਸੌਂਦਾ ਵੇਖ, ਨਾਨੇ ਤੋਂ ਆਖ਼ਿਰ ਪੁੱਛ ਹੀ ਲਿਆ ਸੀ ਸਮਿੱਤਰ ਨੇ—"ਬਾਪੂ ਆਹ ਮੁੰਡਾ ਕੌਣ ਆ...ਏਹ ਕੁੰਜੇ ਕਾਤੋਂ ਸੌਂਦਾ...?"

"ਏਹ ਬਖ਼ਸ਼ਾ ਆ ਲੰਬੜਾਂ ਦਾ, ਜਲ੍ਹਿਆਂ ਆਲੇ ਜਿੱਦਣ ਦੀ ਗੋਲੀ ਚੱਲੀ ਆ ਅੰਬਰਸਰ, ਓਦਣ ਦਾ ਏਹ ਮੰਜੇ 'ਤੇ ਨਈਂ ਸੁੱਤਾ। ਤਿੰਨ ਮੀਨ੍ਹੇ ਹੋ ਗਏ ਹਨ। ਪੜ੍ਹਦਾ ਸੀ ਖ਼ਬਨੀ ਸੱਤਮੀਂ, ਖ਼ਬਨੀ ਅੱਠਮੀ 'ਚ। ਓਦਣ ਦਾ ਸਕੂਲੇ ਵੀ ਨਈਂ ਗਿਆ। ਕੈਂਦਾ ਗਰੇਜਾਂ ਦੀ ਮਾਂ...!" ਉਸਦੇ ਮੁਖਤਿਆਰ ਨੂੰ ਉਸ ਤੋਂ ਖਿੱਚ ਕੇ ਲੈ ਜਾਣ ਵਾਲੇ ਅੰਗਰੇਜ਼ ਨੂੰ ਕੱਢਣ ਲਈ ਇਕ ਭਰਵੀਂ ਜਿਹੀ ਗਾਲ੍ਹ ਮੇਵਾ ਸਿੰਘ ਦੇ ਬੁੱਲ੍ਹਾਂ ਤਕ ਤਿਲਕ ਆਈ, ਉਸ ਨੇ ਮਸਾਂ ਕਾਬੂ ਹੇਠ ਕੀਤੀ ਸੀ। ਸਮਿੱਤਰ ਨੂੰ ਨਿਆਣ-ਮੱਤ ਸਮਝ ਕੇ। ਪਰ, ਪਿਛਲੇ ਢਾਈ-ਤਿੰਨ ਮਹੀਨਿਆਂ ਤੋਂ ਨਾਨੇ-ਨਾਨੀ ਦਾ ਦੁੱਖ-ਦਰਦ ਸੁਣਦੇ-ਸਹਾਰਦੇ ਸਮਿੱਤਰ ਅੰਦਰਲੀ ਬਾਲ-ਚੰਚਲਤਾ ਜਿਵੇਂ ਅਸਲੋਂ ਹੀ ਕਿਧਰੇ ਗੁੰਮ-ਗੁਆਚ ਗਈ ਸੀ।

ਅਗਲੀ ਦੁਪਹਿਰ ਉਹ ਨਾਨਕੇ ਘਰ ਦੀ ਪਿਛਵਾੜੀ ਖੁੱਲ੍ਹੇ-ਡੁੱਲ੍ਹੇ ਇਹਾਤੇ 'ਚ ਉੱਗੀ ਵੱਡੀ-ਭਾਰੀ ਨਿੰਮ ਦੀ ਸੰਘਣੀ ਛਾਂ ਹੇਠ ਡਿੱਠੀਆਂ ਦੋ ਮੰਜੀਆਂ 'ਚੋਂ ਇਕ 'ਤੇ



 

ਜਾ ਬੈਠਾ ਸੀ, ਗੁਰਬਖ਼ਸ਼ ਸਿੰਘ ਦੀ ਪੁਆਂਦੀ। ਉਸ ਤੋਂ ਅਗਲੀ ਦੁਪਹਿਰ ਵੀ...ਫਿਰ ਉਸ ਤੋਂ ਅਗਲੀ ਵੀ...ਫਿਰ ਅਗਲੀ...ਅਗਲੀ...।

ਚੌਥੀ ਪਾਸ ਕਰਕੇ ਨਾਨਕੇ ਪਿੰਡ ਆਇਆ ਸਮਿੱਤਰ ਨਾ ਆਪਣੇ ਪਿੰਡ ਵਾਪਸ ਪਰਤਿਆ, ਨਾ ਉਸਦਾ ਮਾਮਾ ਮੁਖਤਿਆਰਾ ਲਾਮ ਤੋਂ ਜੀਉਂਦਾ ਘਰ ਮੁੜਿਆ।

-2-

ਬੀਤੇ ਦਸਾਂ ਕੁ ਦਿਨਾਂ ਦੀ ਆਓ-ਗਸ਼ਤ ਵੱਲ ਧਿਆਨ ਮਾਰਦਿਆਂ ਸਮਿੱਤਰ ਨੇ ਦੇਖਿਆ ਕਿ ਉਸਦੇ ਬਖ਼ਸ਼ੇ ਭਾਅ ਦਾ ਅਫ਼ਸੋਸ ਕਰਨ ਥੋੜ੍ਹੇ ਕੁ ਜਿੰਨੇ ਬੁੱਢੇ-ਠੇਰੇ ਹੀ ਆਏ ਸਨ, ਡਿਗਦੇ-ਡੋਲਦੇ। ਕੋਈ ਖੂੰਟੀ ਆਸਰੇ ਤੁਰਦਾ ਆਇਆ ਸੀ, ਕੋਈ ਢੱਕਾਂ 'ਤੇ ਹੱਥ ਰੱਖੀ। ਉਹ ਕਿੰਨਾ-ਕਿੰਨਾ ਚਿਰ ਉਸ ਪਾਸ ਬੈਠਦੇ ਰਹੇ ਸਨ। ਘਰ-ਬਾਰ ਦੀਆਂ, ਦੇਸ਼-ਦੁਨੀਆਂ ਦੀਆਂ ਗੱਲਾਂ-ਬਾਤਾਂ ਕਰਦੇ ਉਹ ਬੀਤੇ ਅਤੀਤ ਤੋਂ ਲੈ ਕੇ ਵਿਚਰਦੇ ਵਰਤਮਾਨ ਤਕ ਦਾ ਪੈਂਡਾ ਗਾਹੁੰਦੇ ਰਹੇ ਸਨ। ਕਿੰਨਾ ਕੁਝ ਚੰਗਾ-ਮਾੜਾ ਹੰਗਾਲਦੇ ਰਹੇ ਸਨ। ਉਸ ਦੇ ਆਸ-ਪਾਸ ਐਧਰ-ਓਧਰ ਟਹਿਲਦੀ-ਘੁੰਮਦੀ, ਮਟਰ-ਗਸ਼ਤੀ ਕਰਦੀ ਨੌਜਵਾਨ ਮੁਢੀਰ ਲਈ ਤਾਂ ਜਿਵੇਂ ਕੁਝ ਹੋਇਆ-ਵਾਪਰਿਆ ਹੀ ਨਹੀਂ ਸੀ, ਇਕ ਤਰੰਨਵੇਂ ਸਾਲਾ ਬੁੱਢੇ ਦੇ ਮੰਜਾ ਖ਼ਾਲੀ ਕਰਨ ਤੋਂ ਵੱਧ। ਇਹਨਾਂ ਦਿਨਾਂ ਵਿਚ ਕੁਝ ਇਕ ਖਾਂਦੇ-ਪੀਂਦੇ ਘਰਾਂ ਦੇ ਸਜੇ-ਸੰਵਰੇ, ਨੇਤਾ-ਨੁਮਾ ਕਾਕੇ ਜ਼ਰੂਰ ਆਏ ਆਏ ਸਨ, ਕਾਰਾਂ-ਜੀਪਾਂ 'ਤੇ ਸਵਾਰ ਹੋਏ, ਉਹਨਾਂ ਨੂੰ ਸਮਿੱਤਰ ਨੇ ਪਹਿਲੋਂ ਕਦੀ ਨਹੀਂ ਸੀ ਦੇਖਿਆ ਗੁਰਬਖ਼ਸ਼ ਭਾਅ ਨੂੰ ਮਿਲਦਿਆਂ। ਜਿਹੜੇ ਆਉਂਦੇ-ਮਿਲਦੇ ਰਹੇ ਸਨ ਪਹਿਲਾਂ, ਜਿਹਨਾਂ ਦੀ ਉਡੀਕ ਰਹਿੰਦੀ ਸੀ ਗੁਰਬਖ਼ਸ਼ ਸਿੰਘ ਨੂੰ ਸੌਂਦਿਆਂ-ਜਾਗਦਿਆਂ, ਉਹ ਹੁਣ ਵੀ ਨਹੀਂ ਸੀ ਆਏ। ਨਾ ਜੋਗਿੰਦਰ ਸੱਗਲ ਆਇਆ ਸੀ, ਨਾ ਗੁਰਚਰਨ ਰੰਧਾਵਾ। ਨਾ ਲਿੱਤਰਾਂ ਪਿੰਡ ਤੋਂ ਪ੍ਰੀਤਮ ਸੂੰਹ ਆਇਆ ਸੀ, ਨਾ ਮੂਣਕਾਂ ਤੋਂ ਗਿਆਨ ਸੂੰਹ। ਇਹਨਾਂ ਵਿੱਚੋਂ ਇਕ ਨਹੀਂ ਤਾਂ ਦੂਜਾ, ਦੂਜਾ ਨਹੀਂ ਤਾਂ ਤੀਜਾ-ਚੌਥਾ, ਗੁਰਬਖ਼ਸ਼ ਸਿੰਘ ਦੀਆਂ ਸੱਜੀਆਂ-ਖੱਬੀਆਂ ਬਾਹਾਂ ਬਣ ਕੇ ਵਿਚਰੇ ਸਨ, ਬੀਤੀ ਪੌਣੀ ਸਦੀ। ਮੋਰਚਿਆਂ-ਸੰਗਰਾਮਾਂ ਲਈ ਬਣਿਆ-ਤੁਰਿਆ ਇਹਨਾਂ ਪੰਜਾਂ ਦਾ ਇਕ ਜੁੱਟ, ਕਈ ਵਾਰ ਖਿੰਡ-ਵਿਖਰ ਕੇ ਵੀ ਗੁਰਬਖ਼ਸ਼ ਸਿੰਘ ਦੀ ਹਵੇਲੀ ਨੂੰ ਕਦੀ ਨਹੀਂ ਸੀ ਭੁੱਲਿਆ। ਪਰ ਹੁਣ...ਹੁਣ ਦੋ-ਢਾਈ ਸਾਲਾਂ ਤੋਂ ਮੰਜਾ ਮੱਲੀ ਪਏ ਬਖ਼ਸ਼ੇ ਭਾਅ ਦਾ ਹਾਲ-ਚਾਲ ਪੁੱਛਣ-ਦੇਖਣ ਵੀ ਕੋਈ ਨਹੀਂ ਸੀ ਬਹੁੜਿਆ।

-3-

ਸੁਬਹ-ਸਵੇਰੇ ਤੋਂ ਗੁਰਬਖ਼ਸ਼ ਸਿੰਘ, ਸਮਿੱਤਰ ਨੂੰ ਥੋੜ੍ਹਾ ਕੁ ਬੇ-ਚੈਨ ਜਿਹਾ ਲੱਗਾ। ਥੋੜ੍ਹਾ ਕੁ ਨਹੀਂ ਕਾਫ਼ੀ ਸਾਰੀ ਲਾਚਾਰਗੀ ਵੀ ਛਾਈ-ਪੱਸਰੀ ਦਿਸੀ ਉਸਦੇ ਮੂੰਹ-ਚਿਹਰੇ 'ਤੇ ਸਮਿੱਤਰ ਨੂੰ। ਉਸਦੀ ਮੰਜੀ ਲਾਗੇ ਕੁਰਸੀ ਖਿੱਚ ਕੇ ਬੈਠਦੇ ਨੇ, ਉਸਨੇ ਝਕਦੇ-ਝਕਦੇ ਨੇ ਪੁੱਛ ਹੀ ਲਿਆ—"ਕੀ ਗੱਲ ਐ ਭਾਅ...ਅੱਜ...ਅੱਜ!" ਇਸ ਤੋਂ

ਅੱਗੋ ਉਸਨੂੰ ਕੋਈ ਗੱਲ ਹੀ ਨਹੀਂ ਸੀ ਸੁਝੀ, ਕਿ ਉਸਦੇ ਸਾਥੀਆਂ-ਸੰਗੀਆਂ ਦੀ ਗੱਲ ਤੋਰੇ ਜਾਂ ਉਸਦੇ ਦਾਰੂ-ਦਰਮਲ ਦੀ। ਉਸਨੂੰ ਅੱਜ ਦੇ ਅਖ਼ਬਾਰ ਦੀਆਂ ਸੁਰਖ਼ੀਆਂ ਪੜ੍ਹ ਕੇ ਸੁਣਾਵੇ, ਜਾਂ ਕਈਆਂ ਦਿਨਾਂ ਤੋਂ ਨਿੱਤ-ਨੇਮ ਦੀ ਕਿਸੇ ਵੀ ਬਾਣੀ ਦੀ ਨਾ ਕੀਤੀ ਫ਼ਰਮਾਇਸ਼ ਦਾ ਕਾਰਨ ਪੁੱਛੇ...?

ਗੁਰਬਖ਼ਸ਼ ਸਿੰਘ ਨੇ ਵੀ ਜਿਵੇਂ ਸਮਿੱਤਰ ਦੇ ਅਣਬੋਲੇ ਬੋਲ ਝੱਟ ਸਮਝ ਲਏ ਸਨ। ਆਪਣੇ ਬੁਝੂੰ-ਬੁਝੂੰ ਕਰਦੇ ਚਿਹਰੇ 'ਤੇ ਹਲਕੀ ਜਿਹੀ ਮੁਸਕਾਣ ਲਿਆਉਂਦੇ ਨੇ ਉਸਨੇ ਸਮਿੱਤਰ ਨੂੰ ਢਾਰਸ ਦੇਣ ਵਰਗਾ ਉੱਤਰ ਦਿੱਤਾ ਸੀ—"ਕੁਅੱਛ...ਨਈਂ...ਈਂ, ...ਕੁੱਛ ਨਈਂ...ਈ..ਹੋਇਆ...ਆ...ਆ...ਮੈਅ...ਨੂੰ...ਸੱਮੀਂ...। ਬੱਅੱ...ਸ...ਐਮੋਂ ...ਐਅਐਂ...ਈ...ਚੇਅਤੇ...ਆਈ...ਈ...ਜਾਂਦੇ...ਆ...ਓਆ...।"

ਸਮਿੱਤਰ ਦਾ ਸੰਸਾ ਠੀਕ ਹੀ ਨਿਕਲਿਆ ਸੀ।

ਉਸਦਾ ਗਿਲ੍ਹਾ ਦੇਰ ਸਾਰੀ ਰੰਜਸ਼ ਵਿਚ ਬਦਲ ਗਿਆ ਸੀ।...ਇਕ-ਦੋ-ਚਾਰ ਵਾਰ ਨਹੀਂ ਅਨੇਕਾਂ ਵਾਰ ਉਹਨਾਂ ਲਈ ਸਭ ਤੋਂ ਵੱਧ ਸੁਰੱਖਿਅਤ ਸਿੱਧ ਹੋਈ ਸ਼ਰਨਗਾਹ, ਬਖ਼ਸ਼ੇ ਭਾਅ ਦੀ ਹਵੇਲੀ ਪਤਾ ਨਹੀਂ ਹੁਣ ਕਿਉਂ ਵਿਸਾਰ ਛੱਡੀ ਸੀ, ਉਸਦੇ ਬੇਲੀਆਂ-ਜੋਟੀਦਾਰਾਂ ਨੇ।

ਹਵੇਲੀਉਂ ਵੱਧ ਪਿੰਡ ਦਾ ਗੁਰਦਵਾਰਾ।

ਪਿਛਲੇ ਕਈਆਂ ਵਰ੍ਹਿਆਂ ਤੋਂ ਉਹਨਾਂ 'ਚੋਂ ਨਾ ਕੋਈ ਵਿਸਾਖੀ ਦੇਖਣ ਆਇਆ ਸੀ, ਨਾ ਮਾਘੀ। ਨਾ ਕਿਸੇ ਮੱਸਿਆ-ਸੰਗਰਾਂਦੇ।

ਮੁੱਢਲੇ ਦਿਨਾਂ ਦੀ ਕਾਰਗੁਜ਼ਾਰੀ ਸਮਿੱਤਰ ਦੇ ਨਾਲ ਨਾਲ ਹੋ ਤੁਰੀ...।

ਪਿੰਡ ਦੇ ਬਾਹਰ-ਬਾਹਰ ਪੈਂਦਾ ਇਹ ਗੁਰੂ-ਸਥਾਨ ਉਹਨਾਂ ਦੇ 'ਗੁਪਤ-ਲੁਪਤ ਮੇਲ-ਮਿਲਾਪ' ਲਈ ਬੇ-ਹੱਦ ਰਾਸ ਆਉਂਦਾ ਰਿਹਾ। ਓਦੋਂ ਇਵੇਂ ਦੀ ਆਲੀਸ਼ਾਨ ਇਮਾਰਤ ਨਹੀਂ ਸੀ ਹੁੰਦੀ ਇਸ ਥਾਂ। ਬੱਸ, ਇਕ ਛੋਟੀ ਜਿਹੀ ਮਮਟੀ ਹੁੰਦੀ ਸੀ ਛੇ-ਕੋਣੀ, ਗਰਨੇ ਦੇ ਝਾੜ ਲਾਗੇ। ਥੋੜ੍ਹਾ ਕੁ ਹਟਵੀਂ ਇਕ ਬਉਲੀ, ਇਸ਼ਨਾਨ-ਪਾਨ ਲਈ। ਬਾਕੀ ਸਾਰੀ ਥਾਂ ਵਿਹਲੀ ਖੁੱਲ੍ਹੀ-ਮੋਕਲੀ। ਕਿਧਰੇ ਕਿਧਰੇ ਕੋਈ ਝਾੜ-ਰੁੱਖ। ਓਹਲੇ-ਅਛੋਪਲੇ ਬੈਠ ਕੇ ਕੁਝ ਦੱਸਣ-ਪੁੱਛਣ ਲਈ, ਕੁਝ ਸਿੱਖਣ-ਸਮਝਣ ਲਈ। ਇਸੇ ਹੀ ਥਾਂ 'ਤੇ ਗੁਰਮੁਖੀ-ਗੁਰਬਾਣੀ ਸਿੱਖਦਿਆਂ ਗੁਰਬਖ਼ਸ਼ ਸਿੰਘ ਦੇ ਤਾਂ ਜਿਵੇਂ ਮਨ ਤੇ ਮਸਤਕ ਦੋਨੋਂ ਜਾਗਦੇ ਹੋ ਗਏ ਸਨ, ਇਕੱਠੇ। ਨਾ ਉਸਤੋਂ ਜਲ੍ਹਿਆਂ ਵਾਲੇ ਬਾਗ਼ ਦਾ ਕਤਲੇ-ਆਮ ਸਹਾਰਿਆ ਗਿਆ ਸੀ, ਨਾ ਨਨਕਾਣਾ ਸਾਹਿਬ ਦਾ ਗੋਲੀ-ਕਾਂਡ। ਜੈਤੋ ਦੇ ਮੋਰਚੇ 'ਚ ਪੁੱਜਣ ਲਈ ਤਾਂ ਉਹ ਅੱਗੇ ਲੱਗ ਤੁਰਿਆ ਸੀ ਕਾਲੀ ਪੱਗ ਬੰਨ੍ਹ ਕੇ। ਉਸ ਵਰਗੇ ਹੀ ਉਸਦੇ ਹਾਣੀ-ਹਮਜੋਲੀ ਆ ਰਲੇ ਸਨ ਵਾਰੀ ਵਾਰੀ। ਪਹਿਲਾਂ ਸਮਿੱਤਰ, ਫਿਰ ਜੋਗਿੰਦਰ, ਫਿਰ ਗੁਰਚਰਨ, ਫਿਰ ਪ੍ਰੀਤਮ, ਫਿਰ ਗਿਆਨ।

ਅਧਰੰਗ ਦੀ ਮਾਰ ਹੇਠ ਆਈ ਗੁਰਬਖ਼ਸ਼ ਸਿੰਘ ਦੀ ਲੱਠਮਾਰ ਦੇਹ ਪੱਟਾ-ਪੱਟਾ ਕਰਕੇ ਖ਼ੁਰਦੀ ਗਈ। ਪਰ, ਉਸਦੀ ਪਾਂਡਵ-ਭਰਾਵਾਂ ਨੂੰ ਮਿਲਣ ਦੀ ਤਾਂਘ, ਉਹਨਾਂ

ਨਾਲ ਬਾਤ-ਚੀਤ ਕਰਨ ਦੀ ਇੱਛਾ-ਮਨਸ਼ਾ ਨੇ ਤਾਂ ਜਿਵੇਂ ਉਸਦਾ ਸਾਰੇ ਦਾ ਸਾਰਾ ਅੰਦਰ ਹੀ ਮੱਲ ਰੱਖਿਆ ਹੋਵੇ।...ਉਹਨਾਂ ਦਾ ਸਫ਼ਰ ਵੀ ਉਸ ਵਾਂਗ ਗੁਰਦਵਾਰਾ ਸੁਧਾਰ ਲਹਿਰ ਤਕ ਖ਼ਤਮ ਨਹੀਂ ਸੀ ਹੋਇਆ। ਉਹਨਾਂ ਨੂੰ ਲੱਗੀ ਜਾਗ ਤੀਹ ਸੰਨ 'ਚ ਨਿਹੱਥੇ ਪਠਾਣਾਂ 'ਤੇ ਚੱਲੀ ਗੋਲੀ ਵਿਰੁੱਧ ਉਹਨਾਂ ਨੂੰ ਵੀ ਪਿਸ਼ਾਵਰ ਵੱਲ ਨੂੰ ਲੈ ਤੁਰੀ ਸੀ, ਮਾਸਟਰ ਤਾਰਾ ਸਿੰਘ ਦੇ ਜੱਥੇ ਨਾਲ।

ਪਿਸ਼ਾਵਰ ਪੁੱਜਣ ਤੋਂ ਪਹਿਲਾਂ ਉਹਨਾਂ ਨੂੰ ਰਾਹ ਵਿਚ ਹੀ ਰੋਕ ਲਿਆ ਗਿਆ। ਗ੍ਰਿਫ਼ਤਾਰ ਕਰਕੇ ਹੱਥ ਕੜੀਆਂ ਜਕੜ ਦਿੱਤੀਆਂ ਗਈਆਂ।

ਹੱਥ-ਕੜੀ ਵਾਲੀ ਘਟਨਾ ਦਾ ਚੇਤਾ ਆਉਂਦਿਆਂ ਸਮਿੱਤਰ ਦੇ ਚਿਹਰੇ 'ਤੇ ਹਲਕੀ ਜਿਹੀ ਮੁਸਕਾਨ ਫੈਲ ਗਈ।...ਗੁਰਬਖ਼ਸ਼ ਸਿੰਘ ਦੀ ਨਿੱਗਰ-ਮਡੌਲ ਬਾਂਹ ਦੇ ਕੋਈ ਵੀ ਹੱਥ-ਕੜੀ ਮੇਚ ਨਹੀਂ ਸੀ ਆਈ। ਉਸਨੂੰ ਸੰਗਲੀ ਨਾਲ ਹੀ ਬੰਨ੍ਹ ਲਿਆ ਗਿਆ। ਰੋਹ 'ਚ ਆਏ ਗੁਰਬਖ਼ਸ਼ ਸਿੰਘ ਨੇ ਦੋਹਾਂ ਬਾਹਾਂ ਦਾ ਮਰੋੜਾ ਚਾੜ੍ਹਕੇ ਵਲ੍ਹੇਟੀ ਸੰਗਲੀ ਤੋੜ ਕੇ ਪਰਾਂਹ ਵਗਾਹ ਮਾਰੀ। ਆਪ ਉਹ ਬਾਹਾਂ ਲਮਕਾਉਂਦਾ ਜੱਥੇ ਨਾਲ ਟਹਿਲਦਾ ਤੁਰਿਆ ਜਿਹਲਮ ਅਦਾਲਤ 'ਚ ਜਾ ਪੇਸ਼ ਹੋਇਆ।

ਸਮਿੱਤਰ ਨੂੰ ਲੱਗਾ ਸੁਬਹ-ਸਵੇਰ ਤੋਂ ਖੁਦ ਨਾਲ ਗੱਲੀਂ ਲੱਗੇ ਗੁਰਬਖ਼ਸ਼ ਸਿੰਘ ਨੂੰ ਵੀ ਹੱਥ-ਕੜੀ ਵਾਲੀ ਗੱਲ ਯਾਦ ਆਈ ਹੈ। ਉਸ ਨੇ ਵੀ ਸੰਗਲੀ ਤੋੜਨ ਵਾਲੀਆਂ ਆਪਣੀਆਂ ਬਾਹਾਂ ਦਾ ਜਾਇਜ਼ਾ ਲਿਆ ਹੈ। ਦੋਨਾਂ ਹੱਥਾਂ ਦੀਆਂ ਉਂਗਲਾਂ ਨੂੰ ਇਕ ਦੂਜੀ ਵਿਚ ਕੱਸ ਕੇ, ਇਕ ਜ਼ੋਰਦਾਰ ਝਟਕਾ ਮਾਰਨ ਦਾ ਫਿਰ ਤੋਂ ਉਪਰਾਲਾ ਕਰਨਾ ਚਾਹਿਆ ਹੈ। ਪਰ...ਪਰ ਉਸਦੀ ਤਾਂ ਕੇਵਲ ਇਕ ਬਾਂਹ ਹੀ ਵਿਛੀ ਚਾਦਰ ਤੋਂ ਉਪਰ ਉੱਠੀ ਸੀ। ਇਹ ਉੱਪਰ ਉੱਠੀ ਬਾਂਹ ਵੀ ਉਸਨੂੰ ਆਪਣੀ ਨਹੀਂ ਸੀ ਲੱਗੀ। ਇਸ ਦੀਆਂ ਤਾਂ ਪੰਜੇ ਉਂਗਲਾਂ ਜਿਵੇਂ ਸੁੱਕੇ ਟਾਹਣ ਨਾਲ ਜੁੜੀਆਂ ਖੜ-ਸੁੱਕ ਹੋਈਆਂ ਛੀਂਗਰਾਂ ਵਰਗੀਆਂ ਲੱਗੀਆਂ ਸਨ, ਉਸਨੂੰ।

ਇਸ ਜ਼ਰਾ ਕੁ ਉੱਪਰ ਉੱਠੀ ਬਾਂਹ ਵੱਲ ਨੂੰ ਦੇਖਦਾ ਗੁਰਬਖ਼ਸ਼ ਸਿੰਘ ਸਮਿੱਤਰ ਨੂੰ ਹੋਰ ਵੀ ਉਦਾਸ ਹੋਇਆ ਲੱਗਾ। ਇਕ ਗੰਭੀਰ ਕਿਸਮ ਦੀ ਮਾਯੂਸੀ ਉਸਦੇ ਮੂੰਹ-ਚਿਹਰੇ 'ਤੇ ਫੈਲ ਗਈ ਦਿਸੀ।

ਅਗਲੇ ਹੀ ਛਿਨ ਉਸਦੀ ਟੁੱਟਵੀਂ ਪਰ ਰੋਹਬ-ਦਾਅਬ ਆਵਾਜ਼ ਹਟਕੋਰੇ 'ਚ ਬਦਲ ਹੋ ਕੇ ਸਮਿੱਤਰ ਦੇ ਕੰਨਾਂ ਤਕ ਅੱਪੜ ਗਈ। ਸਮਿੱਤਰ ਹੈਰਾਨ-ਪ੍ਰੇਸ਼ਾਨ। ਹੈਰਾਨ-ਪ੍ਰੇਸ਼ਾਨ ਵੀ ਤੇ ਫ਼ਿਕਰਮੰਦ ਵੀ। ਗੁਰਬਖ਼ਸ਼ ਸਿੰਘ ਦੀ ਇਵੇਂ ਦੀ ਅਵਸਥਾ ਪਹਿਲਾਂ ਉਸਨੇ ਕਦਾਚਿੱਤ ਵੀ ਨਹੀਂ ਸੀ ਵੇਖੀ। ਹਟਕੋਰਾ ਤਾਂ ਕੀ ਉਸਨੇ ਕਦੀ ਰੋਂਚ ਨਹੀਂ ਸੀ ਭਰਿਆ।

"ਕੀਈ ਗੱਲ ਐ ਭਾਅ...ਤਬੀਅਤ ਬਹੁਤੀ ਢਿੱਲੀ ਐ..., ਬੁਲਾਮਾਂ ਡਾਕਟਰ ਨੂੰ..?" ਕੁਰਸੀ 'ਤੇ ਬੈਠੇ ਬੈਠੇ ਨੇ, ਉਸਦੇ ਹੋਰ ਨੇੜੇ ਹੋ ਕੇ ਪੁੱਛਿਆ ਸੀ।



 

"ਨਈਂ...ਈਂ...ਨਈਂ...ਠੀਅਕ...ਆਂ...ਆਂ...ਮੈਅ...। ਐਅਮੋਂ...ਈ...ਬਅੱਸ... ਸ...।" ਇਉਂ ਕਹਿੰਦੇ ਗੁਰਬਖ਼ਸ਼ ਸਿੰਘ ਨੇ ਜਿਵੇਂ ਮੁੜ ਆਪਣਾ ਆਪ ਸੰਭਾਲ ਲਿਆ ਹੋਵੇ।...ਉਸਦਾ ਕਿੰਨਾ ਸਾਰਾ ਅਤੀਤ ਉਸਦੀਆਂ ਅੱਖਾਂ ਅੱਗੇ ਵਿਛ ਗਿਆ ਸੀ। ਉਸਨੇ ਕਦੀ ਢੇਰੀ ਨਹੀਂ ਸੀ ਢਾਹੀ। ਔਖੀ ਤੋਂ ਔਖੀ ਘੜੀ 'ਚ, ਉਲਝੇ-ਬਿਖੜੇ ਪੈਂਡੇ ਮਾਰਦਾ ਵੀ ਉਹ ਕਦੀ ਮਾਯੂਸ ਨਹੀਂ ਸੀ ਹੋਇਆ। ਇਕੱਤੀ ਸੰਨ ਦੇ ਪਿਸ਼ਾਵਰ ਮੋਰਚੇ 'ਚ ਹੋਈ ਇਕ ਸਾਲ ਦੀ ਕੈਦ; ਬੱਤੀ ਸੰਨ 'ਚ ਹੋਈ ਛੇ ਮਹੀਨੇ ਦੀ ਸਜ਼ਾ, ਪੰਜ ਸੌ ਜੁਰਮਾਨਾ; ਫਿਰ ਕਿਰਤੀ ਪਾਰਟੀ ਦਾ ਲਿਟਰੇਚਰ ਵੰਡਣ ਦੇ ਜੁਰਮ 'ਚ ਇਕ ਸਾਲ ਦੀ ਕੈਦ ਕੱਟ ਕੇ ਤਾਂ ਉਸ ਅੰਦਰਲਾ ਜੋਸ਼ ਹੋਰ ਵੀ ਮਘਦਾ ਹੋ ਗਿਆ ਸੀ। ਉਹ ਇਕੱਲਾ ਹੀ ਨਹੀਂ, ਉਸਦੇ ਚਾਰੇ ਦੇ ਚਾਰੇ ਜੋਟੀਦਾਰ ਵੀ ਉਸ ਵਰਗੇ ਨਿਡਰ ਤੇ ਨਿਰਭੈਅ ਹੋ ਕੇ ਨਿੱਤਰੇ ਸਨ। ਉਸ ਵਾਂਗ ਸਜ਼ਾਵਾਂ ਕੱਟ ਕੇ ਬਾਹਰ ਆਏ, ਉਹ ਛੱਤੀ ਸੰਨ ਦੇ ਕਿਸਾਨ ਮੋਰਚੇ ਲਈ ਹੋਰ ਵੀ ਤਿੱਖੇ ਹੋ ਕੇ ਨਿਕਲ ਤੁਰੇ ਸਨ, ਯੋਗ ਰਾਜ ਗੰਭੋਆਲ ਨਾਲ।

ਥੋੜ੍ਹਾ ਕੁ ਚਿਰ ਪਹਿਲਾਂ ਹਟਕੋਰੇ ਭਰਨ ਵਰਗੀ ਬਣੀ ਗੁਰਬਖ਼ਸ਼ ਸਿੰਘ ਦੀ ਆਵਾਜ਼ ਹੁਣ ਇਕ ਖੜਕਵੇਂ ਜਿਹੇ ਘੰਘੂਰੇ 'ਚ ਵਟ ਗਈ। ਸਮਿੱਤਰ ਦਾ ਧਿਆਨ ਫਿਰ ਉਸ ਵੱਲ ਖਿੱਚਿਆ ਗਿਆ। ਇਸ ਵਾਰ ਗੁਰਬਖ਼ਸ਼ ਸਿੰਘ ਦੇ ਚਿਹਰੇ 'ਤੇ ਉਸਨੂੰ ਇਕ ਤਰ੍ਹਾਂ ਦੀ ਤਸਕੀਨ ਇਕ ਤਰ੍ਹਾਂ ਦੀ ਤਸੱਲੀ ਭਰਪੂਰ ਆਭਾ ਛਾਈ-ਪੱਸਰੀ ਦਿਸੀ। ਉਹਦੇ ਚਿਹਰੇ 'ਤੇ ਛਾਈ-ਪੱਸਰੀ ਇਸ ਤਰ੍ਹਾਂ ਦੀ ਆਭਾ ਸਮਿੱਤਰ ਨੇ ਕਈ ਵਰ੍ਹੇ ਪਹਿਲਾਂ ਵੀ ਦੇਖੀ ਸੀ। ਉਸ ਅੰਦਰ ਇਕ ਤਰ੍ਹਾਂ ਦੀ ਨਵੀਂ ਕਿਸਮ ਦੀ ਊਰਜਾ ਭਰ ਹੋ ਗਈ ਸੀ, ਕਿਸਾਨ ਮੋਰਚਾ ਜਿੱਤ ਕੇ ਆਏ ਦੇ। ਚੰਨਣ ਸਿੰਘ ਧੂਤ, ਰਾਮ ਸਿੰਘ ਜੌਹਲ, ਸੋਹਣ ਸਿੰਘ ਜੋਸ਼, ਅੱਛਰ ਸਿੰਘ ਛੀਨੇ ਨਾਲ ਜੁੜਿਆ ਉਹ ਨਵੇਂ ਰਾਹ ਤਲਾਸ਼ ਆਇਆ ਸੀ।

ਕਮਿਊਨਿਸਟ ਬਣ ਗਿਆ ਸੀ ਉਹ ਵੀ, ਜੋਟੀਦਾਰ ਕਿਰਤੀ-ਲਹਿਰੀਆਂ ਸਮੇਤ।

ਇਸ ਦਾ ਸਿੱਕੇਬੰਦ ਪ੍ਰਮਾਣ ਪੇਸ਼ ਕਰਨ ਲਈ ਉਸਨੇ ਚੁਤਾਲੀ ਸੰਨ ਦੀ ਪਾਰਟੀ ਕਾਨਫਰੰਸ ਆਪਣੇ ਪਿੰਡ, ਆਪਣੀ ਹੀ ਹਵੇਲੀ 'ਚ ਕਰਵਾਉਣ ਦਾ ਫੈਸਲਾ ਵੀ ਕਰ ਲਿਆ।

ਪਿੰਡ 'ਚ ਜੱਥੇਦਾਰ ਵਜੋਂ ਅੰਕਿਤ ਹੋਇਆ ਗੁਰਬਖ਼ਸ਼ ਸਿੰਘ ਹੁਣ ਨਵੀਂ ਕਿਸਮ ਦੇ ਸੰਕਟ 'ਚ ਘਿਰ ਗਿਆ ਸੀ।

ਉਸ ਨਾਲ ਅੰਦਰੋਂ-ਅੰਦਰ ਖ਼ਾਰ ਖਾਂਦੇ, ਬਾਬੂ ਪੂਰਨ ਸਿੰਘ, ਜੱਥੇਦਾਰ ਕਰਤਾਰ ਸਿੰਘ, ਜ਼ੈਲਦਾਰ ਗੰਗਾ ਸਿੰਘ ਹੁਣ ਖੁੱਲ੍ਹੇ-ਆਮ, ਇਕ ਤਰ੍ਹਾਂ ਨਾਲ ਰੋੜੇ-ਕੰਡੇ ਬਣ ਕੇ ਖਿਲਰ ਗਏ, ਉਸਦੇ ਰਾਹਾਂ 'ਚ। ਜ਼ਿਲ੍ਹਾ ਪ੍ਰਸ਼ਾਸਨ ਕੋਲ ਪਹੁੰਚ ਕਰਕੇ ਉਹਨਾਂ ਦਫ਼ਾ ਚੁਤਾਲੀ ਲੁਆ ਲਈ। ਸਾਰਾ ਪਿੰਡ ਸਕਤੇ 'ਚ ਆ ਗਿਆ। ਦਹਿਲ ਪਸਰ ਗਿਆ ਸੀ ਸਾਰੇ ਪਾਸੇ। ਪਰ, ਗੁਰਬਖ਼ਸ਼ ਸਿੰਘ ਨੇ ਰਤੀ ਭਰ ਵੀ ਝੇਂਪ ਨਹੀਂ ਸੀ ਮੰਨੀ, ਪੈਰ ਭਰ ਵੀ



 

ਹਰਵਿੰਦਰ ਸੂੰਹ, ਆਤਮਾ ਸੂੰਹ ਕਿਰਤੀ, ਸਾਧੂ ਸੂੰਹ ਝੰਗੀ, ਮੁਹੈਣ ਸੂੰਹ, ਓਮ ਪ੍ਰਕਾਸ਼ ਅਣਪੜ੍ਹ ਨੂੰ ਨਾਲ ਲਿਜਾ, ਪੁਲਸ ਦੀਆਂ ਵਰਦੀਆਂ ਪਾਈਆਂ ਤੇ ਦੋ ਰਾਤਾਂ 'ਚ ਸੱਤਰ ਰਾਈਫ਼ਲਾਂ 'ਕੱਠੀਆਂ ਕਰ ਲਿਆਂਦੀਆਂ ਰੱਖਿਆ-ਕਮੇਟੀਆਂ ਤੋਂ। ਪਿੰਡ ਦੇ ਚੌਂਕੀਦਾਰ ਲੰਬੜਦਾਰ ਉਨ੍ਹਾਂ ਨਾਲ ਲਏ ਹੁੰਦੇ। ਉਨ੍ਹਾਂ ਨੂੰ ਕਿਹਾ ਜਾਂਦਾ-'ਅਸਲਾ ਠਾਣੇ ਜਮ੍ਹਾਂ ਹੋਣਾਂ, ਉਥੋਂ ਲੈ ਆਇਓ ਕਲ੍ਹ-ਪਰਸੋਂ ਨੂੰ।'

ਆਪਣਾ ਕੰਮ ਮੁੱਕਦਾ ਕਰਕੇ ਮੋਹਨ ਸੂੰਹ ਸਾਰੇ ਗੁੱਟ ਸਮੇਤ ਮੁਜਾਰਾ ਲਹਿਰ 'ਚ ਜਾ ਸ਼ਾਮਲ ਹੋਇਆ ਸੀ ਲਾਲ ਪਾਰਟੀ 'ਚ ਰਲ ਕੇ, ਤੇ ਪਿਆਰਾ...ਪਿਆਰਾ ਤੇਜਾ ਸੂੰਹ ਦੇ ਦੱਸੇ-ਸਮਝਾਏ ਨਕਸ਼ੇ ਦੀ ਪੈਰਵੀ ਕਰਦਾ, 'ਕੱਠਾ ਕੀਤਾ ਅਸਲਾ ਗੁਰੀਲਾ ਦਸਤਿਆਂ ਦੀ ਛੱਤਰੀ ਹੇਠ ਦੱਸੇ ਟਿਕਾਣੇ 'ਤੇ ਅੱਪੜਦਾ ਕਰਕੇ ਮੁੜਿਆ ਸੀ ਮਲ੍ਹੇਆਲ, ਸੱਤੀਂ ਕੁ ਦਿਨੀਂ।

ਇਸ ਵਾਰ ਵਾਪਸ ਆਏ ਪਿਆਰੇ ਦਾ ਚਿਹਰਾ ਥੋੜ੍ਹਾ ਕੁ ਫ਼ਿਕਰਮੰਦ ਜਿਹਾ ਲੱਗਾ ਸੀ ਗਿਆਨੀ ਜੀ ਨੂੰ। ਉਨ੍ਹਾਂ ਸਪਾਟ ਪੁੱਛ ਲਿਆ—"ਕੀ ਗੱਲ ਪਿਆਰੇ ਬੀਬੀ-ਬਾਪਾ ਠੀਕ-ਠਾਕ ਤਾਂ ਹੈ ਨਾ! ਕੋਈ ਢਿੱਲਾ-ਮੱਠਾ ਤਾਂ ਨਹੀਂ ਉਨ੍ਹਾਂ 'ਚੋਂ?"

ਪਿਆਰੇ ਨੇ ਸਾਰੀ ਵਿਥਿਆ ਬਿਨਾਂ ਝਿਜਕ ਦੱਸ ਦਿੱਤੀ। ਓਹਲਾ ਰੱਖਣ ਕਾਰਨ ਮਨ 'ਤੇ ਪਿਆ ਬੋਝ ਹਲਕਾ ਕਰ ਲਿਆ ਸੀ ਸਾਰਾ।

ਅੱਗੋਂ ਗਿਆਨੀ ਜੀ ਪੂਰੇ ਖ਼ੁਸ਼-ਪ੍ਰਸੰਨ। ਰੋਸਾ-ਗੁੱਸਾ ਕਰਨ ਦੀ ਥਾਂ, ਉਸ ਨੂੰ ਜੱਫ਼ੀ 'ਚ ਘੁੱਟਦਿਆਂ ਆਖਿਆ ਸੀ—"ਬੱਸ ਹੁਣ ਤੂੰ ਪਾਸ। ਪਹਿਲੇ ਦਰਜੇ 'ਚ ਪਾਸ। ਤੇਜਾ ਸੂੰਹ ਤਿੰਨ ਸਾਲ ਮਿਲਟਰੀ ਸੈਂਸ ਪੜ੍ਹ ਕੇ ਚੜ੍ਹਿਆ ਸੀ ਅਗਲੀ ਜਮਾਤੇ, 'ਠਾਈ-ਉਨੱਤੀ 'ਚ। ਆਜ਼ਾਦ ਬੇਗ ਨਾਂ ਰੱਖ ਕੇ ਤਿਆਰ ਹੋਇਆ ਸੀ, ਐਹੋ-ਜੈਹੇ ਔਖੇ-ਭਾਰੇ ਕੰਮਾਂ ਲਈ, ਤੁਰਕੀ ਪੁੱਜ ਕੇ। ਤੂੰ...ਤੂੰ ਪਹਿਲੀ-ਪੱਕੀ 'ਚ ਪੜ੍ਹਦਾ-ਪੜ੍ਹਦਾ ਸਭ ਜਮਾਤਾਂ ਪਾਸ।"

ਗਿਆਨੀ ਜੀ ਵੱਲੋਂ ਮਿਲੀ ਥਾਪੀ ਪਿਆਰੇ ਨੂੰ ਉਸ ਦਿਨ ਹੋਰ ਵੀ ਉਦਾਸ ਕਰ ਗਈ। ਉਨੂੰ ਲੱਗਾ ਸੀ-'ਓਦ੍ਹੇ 'ਚ ਅਜੇ ਕੁਝ ਵੀ ਨਈਂ ਸੀ ਹੈਗਾ ਤੇਜਾ ਸੂੰਹ ਦੇ ਬਰਾਬਰ ਦਾ। ਤੇਜਾ ਸੂੰਹ ਤਾਂ ਮੁੱਢ-ਸ਼ੁਰੂ ਤੋਂ ਖੁੱਭਿਆ ਰਿਹਾ ਸੀ, ਕਿਸੇ ਨਾ ਕਿਸੇ ਲਹਿਰ 'ਚ, ਕਿਸੇ ਨਾ ਕਿਸੇ ਮੋਰਚੇ 'ਚ। ਪਹਿਲਾਂ ਗੁਰਦਵਾਰਾ ਸੁਧਾਰ ਲਹਿਰ, ਫੇਅ ਗ਼ਦਰ ਲਹਿਰ, ਫੇਅਰ ਪੈਪਸੂ ਮੋਰਚਾ। ਸਭ ਦਾ ਜੋੜ-ਤੋੜ ਆਜ਼ਾਦੀ ਸੰਗਰਾਮ। ਉਨ੍ਹੇ ਤਾਂ ਛੇ ਸਾਲ ਕੈਦ ਵੀ ਕੱਟੀ ਸੀ ਕੈਂਬਲਪੁਰ ਜੇਲ੍ਹ 'ਚ। ਰੂਸ ਤੋਂ ਆਉਂਦਿਆਂ ਈ ਫੜਿਆ ਗਿਆ ਸੀ 'ਠੱਤੀ-ਉਨਤਾਲੀ 'ਚ। ਤੇ ਉਹ ਆਪ...ਆਪ ਤਾਂ ਉਹ ਕਿਸੇ ਵੀ ਫੜ-ਪਕੜ 'ਚ ਕਦੀ ਹੱਥ ਨਈਂ ਸੀ ਆਇਆ। ਕਦੀ ਅੰਦਰ ਨਈਂ ਸੀ ਗਿਆ। ਉਹ ਤਾਂ ਅਜੇ ਤੱਕ ਸੁਣਦਾ-ਸਮਝਦਾ ਈ ਰਿਹਾ ਸੀ ਗਿਆਨੀ ਜੀ ਤੋਂ, ਬੂਝਾ ਸੂੰਹ ਬਾਬੇ ਤੋਂ, ਤੇਜਾ ਸੂੰਹ ਸੁਤੰਤਰ ਤੋਂ। ਹੋਰਨਾਂ ਆਇਆਂ-ਗਿਆਂ ਤੋਂ ਵੀ। ਉਹ ਮਲ੍ਹੇਆਲ ਆਇਆਂ ਦੀ ਸਭਨਾਂ

ਦੀ ਰਾਖੀ-ਦੇਖੀ ਤਾਂ ਕਰਦਾ ਈ ਕਰਦਾ ਸੀ, ਪਰ ਨਾਲ ਦੀ ਨਾਲ ਉਹਨਾਂ ਦੇ ਕਾਰ-ਵਿਹਾਰ, ਕੰਮ-ਕਿੱਤੇ, ਉੱਕਰਦਾ-ਖੀੜਦਾ ਵੀ ਰਿਹਾ ਸੀ ਆਪਣੇ ਚਿੱਤ-ਚੇਤੇ 'ਚ।...ਤੇਜਾ ਸੂੰਹ ਦਾ ਪਹਿਲਾ ਕਾਰਨਾਮਾਂ ਤਾਂ ਜਾਣੋਂ ਉਦ੍ਹੀ ਰੂਹ-ਜਾਨ 'ਚ ਖੁੱਭਿਆ ਪਿਆ ਸੀ। ਓਦੋਂ ਉਹ ਅਜੇ ਸਮੁੰਦ ਸੂੰਹ ਤੋਂ ਤੇਜਾ ਸੂੰਹ ਨਈਂ ਸੀ ਬਣਿਆ।

ਸਮੁੰਦ ਸੂੰਹ ਦਾ ਬਾਪ ਦੇਸਾ ਸੂੰਹ ਫੌਜ ਦੀ ਨੌਕਰੀ ਛੱਡ ਕੇ ਸਿੱਧਾ ਰਾਧਾ ਸੁਆਮੀ ਡੇਰੇ ਚਲਿਆ ਗਿਆ, ਆਗਰੇ। ਅਖੇ—'ਮੈਂ ਸਾਧ ਬਣਨਾਂ।' ਓਥੇ ਕੋਈ ਗੱਲ ਨਾ ਬਣੀ ਤਾਂ ਪਿੰਡ ਮੁੜ ਆਇਆ ਅਲੂਣੇ। ਉਦ੍ਹੇ ਅੰਦਰਲੀ ਤੜਪ ਉਨੂੰ ਕਿਰਪਾਲ ਸੂੰਹ ਬਣਾ ਕੇ ਗੁਰਦਵਾਰਾ ਸੁਧਾਰ ਲਹਿਰ ਵੱਲ ਨੂੰ ਲੈ ਤੁਰੀ। ਉਦ੍ਹੇ ਘਰ ਅਕਾਲੀਆਂ-ਗਦਰੀਆਂ ਦੀ ਆਓ-ਗਜ਼ਤ ਖੂਬ ਵਧਣ ਲੱਗ ਪਈ। ਉਦ੍ਹੇ ਪਿੰਡ ਦੇ ਟਾਊਟ ਸ਼ੰਕਰ ਸੂੰਹ ਨੂੰ ਇਹ ਗੱਲ ਕਿਮੇਂ ਪਚਦੀ। ਉਨ੍ਹੇ ਚੁੱਕ-ਚੁਕਾ ਕੇ ਸਾਰੇ ਪਿੰਡ ਤੋਂ ਬਾਈਕਾਟ ਕੁਰਆ ਤਾਂ ਕਿਰਪਾਲ ਸੂੰਹ ਦੇ ਟੱਬਰ ਦਾ। ਦਿਲ ਛੱਡਣ ਆਲਾ ਕਿਰਪਾਲ ਸੂੰਹ ਵੀ ਹੈਨੀ ਸੀ। ਉਨ੍ਹੇ ਪਿੰਡੋਂ ਥੋੜ੍ਹਾ ਕੁ ਹਟਮੇਂ ਟਿੱਬੇ 'ਤੇ ਜਾ ਕੋਠੇ ਪਾਏ ਕੱਚੇ। ਤੇ ਨਾਂ ਰੱਖ ਲਿਆ ਆਪਣੇ ਡੇਰੇ ਦਾ ਅਕਾਲਗੜ੍ਹ।

ਕਿਰਪਾਲ ਸੂੰਹ ਦੇ ਜੁਆਨ ਹੁੰਦੇ ਪੁੱਤ ਸਮੁੰਦ ਸੂੰਹ ਨੂੰ ਸ਼ੰਕਰ ਸੂੰਹ ਰੋੜ ਆਂਗੂੰ ਰੜਕਣ ਲੱਗ ਪਿਆ। ਉਨ੍ਹੇ ਅੰਬਰਸਰੋਂ ਕੋਈ ਸੁਨੇਹਾ ਉਡੀਕੇ ਬਿਨਾਂ ਈ ਆਪਣਾ ਇਕ ਸੁਤੰਤਰ ਜੱਥਾ ਤਿਆਰ ਕਰ ਲਿਆ। ਆਪਣੇ ਹਲਕੇ ਦੇ ਮਹੰਤਾਂ ਨਾਲ ਟੱਕਰ ਲੈਣ ਦੀਆਂ ਵਿਉਂਤਾਂ ਬਣਨ ਲੱਗੀਆਂ। ਪਹਿਲਾ ਨੰਬਰ ਤੇਜਾ ਕਲਾਂ ਦਾ ਲੱਗਾ। ਤੇਜਾ ਕਲਾਂ ਦਾ ਗੁਰਦਵਾਰਾ ਭੋਰੇਦਾਰ ਡੇਰਾ ਸੀ ਇਕ ਤਰ੍ਹਾਂ ਦਾ। ਆਲੇ-ਦੁਆਲੇ ਪੱਕੀ-ਉੱਚੀ ਫ਼ਸੀਲ। ਪੂਰੀ ਕਿਲ੍ਹੇ-ਨੁਮਾ ਹੱਦ-ਬੰਦੀ। ਨਾਲ ਲਗਦੀ ਇਕ ਹਜ਼ਾਰ ਏਕੜ ਭੋਏਂ। ਮਾਲ-ਡੰਗਰ, ਵਾਹੀਕਾਰ ਸਭ ਦੇ ਘੁਰਨੇਂ ਫ਼ਸੀਲੋਂ ਅੰਦਰ।

ਮਿੱਥੇ ਦਿਨ 'ਤੇ ਕਾਰਵਾਈ ਕਰਨ ਲਈ ਆਸ-ਪਾਸ ਦੇ ਪਿੰਡਾਂ ਤੋਂ ਹੋਰ ਸਿੰਘ ਸੱਦ ਲਏ। ਉਨ੍ਹਾਂ ਦੇ ਖਾਣ-ਪੀਣ, ਲੰਗਰ-ਦੇਗ ਦਾ ਪ੍ਰਬੰਧ ਅਕਾਲਗੜ੍ਹ। ਪਾਣੀ ਦੇ ਪ੍ਰਬੰਧ ਲਈ ਤਿੰਨ ਖੂਹ ਸਨ ਅਲੂਣੇ ਪਿੰਡ 'ਚ। ਇਕ ਹਰਦੋਛੰਨੀ ਆਲੇ ਪਾਸੇ, ਦੂਜਾ ਗਿੱਲਾਂ ਦਾ ਖੂਹ ਦੱਖਣ ਵੰਨੀਂ, ਤੀਜਾ ਲਹਿੰਦੀ ਬਾਹੀ ਤੇਲੀਆਂ ਦਾ ਖੂਹ। ਸ਼ੰਕਰ ਸੂੰਹ ਟਾਊਟ ਫਿਰ ਹੋਛੇ ਕੰਮੀਂ ਉੱਤਰ ਆਇਆ। ਉਨ੍ਹੇ ਰਾਤੋ-ਰਾਤ ਤਿੰਨਾਂ ਖੂਹਾਂ 'ਚ ਤੂੜੀ ਸੁੱਟਆ ਦਿੱਤੀ, ਮੌਣਾਂ 'ਤ ਮਰੇ ਡੰਗਰਾਂ ਦੇ ਹੱਡ ਰੁੱਖਾਅ ਦਿੱਤੇ। ਓਧਰ ਕਿਰਪਾਲ ਸੂੰਹ, ਸਮੁੰਦ ਸੂੰਹ ਵੀ ਪੂਰੇ ਹੱਠੀ। ਉਨ੍ਹਾਂ ਆਪਣੇ ਘਰ ਦੇ ਵਿਹੜੇ 'ਚ ਖੂਹੀ ਪੁੱਟ ਲਈ ਕੱਚੀ। ਕੱਲਰੀ ਧਰਤੀ ਸੀ, ਓਿੱਗ ਕੋਈ ਡਿੱਗੀ ਨਾ। ਏਦ੍ਹਾ ਨਿੱਤਰਿਆ ਪਾਣੀ ਉਸ ਦਿਨ ਵੀ ਕੰਮ ਆਇਆ ਲੰਗਰ ਲਈ, ਆਉਂਦੇ ਦਿਨਾਂ 'ਚ ਵੀ।

ਅਗਲਾ ਕਾਰਜ ਡੇਰੇ ਅੰਦਰਲੀ ਥਾਹ ਪਾਉਣ ਦਾ ਸੀ। ਏਸ ਕੰਮ ਲਈ ਸਮੁੰਦ ਸੂੰਹ ਪੂਰਾ ਦਿਨ-ਪੂਰੀ ਰਾਤ ਲੰਮਾ ਪਿਆ ਰਿਆ ਕੰਧ 'ਚੇ ਚੜ੍ਹ ਕੇ ਸਿੱਧਾ ਸਪਾਟ, ਬਿਨਾਂ



 

ਹਿਲੇ-ਜੁਲੇ ਤੇ ਕਿਰਪਾਲ ਸੂੰਹ ਅੰਦਰ ਜਾ ਪੁੱਜਾ ਡੇਰੇ ਦੇ ਵੈਰਾਗੀ ਸਾਧ ਬਣ ਕੇ। ਵਿਦਵਾਨ ਤਾਂ ਹੈਗਾ ਈ ਸੀ ਉਹ। ਸੰਸਕ੍ਰਿਤ ਆਉਂਦੀ ਸੀ, ਬ੍ਰਿਜ-ਭਾਸ਼ਾ ਆਉਂਦੀ ਸੀ ਚੰਗੀ ਤਰ੍ਹਾਂ ਤੇ ਸਾਧ-ਭਾਖਾ ਵੀ। ਉਨ੍ਹੇ ਗੱਲੀਂ ਬਾਤੀਂ ਕਾਇਲ ਛੱਡ ਕੇ ਮੋਹਤ ਕਰ ਲਿਆ ਮਹੰਤ ਨੂੰ ਆਪਣੇ 'ਤੇ, ਤੀਜਾ ਪਹਿਰ ਮੁੱਕਦਿਆਂ ਕਰਦਿਆਂ। ਅੱਗੇ ਚੌਥਾ ਪਹਿਰ ਵਿਸ਼ਰਾਮ ਦਾ ਸਮਾਂ। ਮਹੰਤ ਨੇ ਕਿਰਪਾਲ ਸੂੰਹ ਨੂੰ ਸੋਹਣੇ, ਸਜੇ-ਧਜੇ ਡੇਰੇ ਦੀ ਪੇਸ਼ਕਸ਼ ਕੀਤੀ। ਕਿਰਪਾਲ ਸੂੰਹ ਨੇ ਸਵੀਕਾਰ ਨਾ ਕੀਤੀ। ਉਨ੍ਹੇ ਕਿਹਾ—"ਅਸੀਂ ਕੇੜ੍ਹਾ ਸੌਣਾਂ! ਅਸੀਂ ਤਾਂ ਬੰਦਗੀ ਕਰਨੀ ਆ ਪ੍ਰਭੂ ਦੀ ਰਾਤ ਭਰ। ਸਾਡਾ ਆਸਣ ਡੇਂਗੀ 'ਚ ਈ ਲੱਗਣ ਦਿਓ।"

ਅੱਗੋਂ ਮਹੰਤ ਹੋਣੀਂ ਹੋਰ ਵੀ ਮਤੀਹ, ਹੋਰ ਵੀ ਬਾਗ਼ੋ-ਬਾਗ਼।

ਅਗਲੇ ਦਿਨ ਦੇ ਪਹਿਲੇ ਪਹਿਰ ਜਦ ਹਲ-ਹਜ਼ਨਾੜੀਆਂ ਅੰਦਰੋ ਬਾਅਰ ਕੱਢਣ ਲਈ ਵੱਡਾ ਦਰਵਾਜ਼ਾ ਖੁੱਲ੍ਹਿਆ-ਬੰਦ ਹੋਇਆ, ਤਾਂ ਡੇਂਗੀ 'ਚ ਟਿਕੇ ਕਿਰਪਾਲ ਸੂੰਹ ਨੇ ਚਾਬੀਆਂ ਦੀ ਸੂਹ ਰੱਖੀ। ਜ਼ਰਾ ਕੁ ਟਿਕ-ਟਿਕਾ ਹੋਏ 'ਤੇ ਉਨ੍ਹੇ ਚਾਬੀਆਂ ਆਪਣੇ ਕਾਬੂ 'ਚ ਕਰ ਲਈਆਂ। ਸਵੇਰ-ਸਾਰ ਸਮੁੰਦ ਸੂੰਹ ਵੀ ਪੁੱਜ ਗਿਆ ਵੱਡਾ ਜੱਥਾ ਲੈ ਕੇ। ਉਨ੍ਹੇ ਬਾਅਰੋਂ ਇਸ਼ਾਰਾ ਮਾਰਿਆ। ਕਿਰਪਾਲ ਸੂੰਹ ਨੇ ਜਿੰਦੇ-ਕੁੰਡੇ ਖੋਲ੍ਹਤੇ। ਜੱਥਾ ਜੈਕਾਰੇ ਮਾਰਦਾ ਅੰਦਰ। ਥੋੜ੍ਹੇ ਕੁ ਸਿੰਘ ਡੇਰਿਓਂ ਬਾਹਰ ਖਿੱਚ ਲਿਆਏ ਮਹੰਤ ਨੂੰ, ਉਦ੍ਹੇ ਹੱਥ-ਪੈਰ ਬੰਨ੍ਹ ਕੇ। ਬਾਕੀ ਦਿਆਂ ਨੇ ਚੌਕਸੀ ਰੱਖੀ। ਹਥਿਆਰ ਕੋਈ ਹੈਅ ਨਹੀਂ ਸੀ ਮਹੰਤ ਕੋਲ। ਮੁਕਾਬਲਾ ਹੋਇਆ ਕੋਈ ਨਾ। ਬਾਹਰ ਆਇਆ ਮਹੰਤ ਕਿਰਪਾਲ ਸੂੰਹ 'ਤੇ ਖਿਝੇ-ਕਲਪੇ। ਕਚੀਚੀਆਂ ਵੱਟੇ। ਆਖੇ—'ਕੁੱਤਿਆਂ ਤੋਂ ਕੁੜਆਉਣਾ ਸੀ ਤੈਨੂੰ, ਪਹਿਲੋਂ ਪਤਾ ਲੱਗਦਾ ਤਾਂ।' ਰੋਂਦੇ ਵਿਲਕਦੇ ਨੇ ਉਨ੍ਹੇ ਪੁਲਸ ਸੱਦ ਲਈ। ਗੁਰਦੁਆਰਾ ਸੁਧਾਰ ਲਹਿਰ ਜ਼ੋਰਾਂ 'ਤੇ ਸੀ। ਡਰਦੀ ਪੁਲਸ ਨੇ ਹੋਰ ਕੋਈ ਚਿੰਜੜੀ ਛੇੜੀ ਨਾ।

ਇਕ ਮੋਰਚਾ ਫਤ੍ਹੇ ਸੀ। ਸਮੁੰਦ ਸੂੰਹ ਦੇ ਜੱਥੇ ਦਾ ਅਗਲਾ ਪੜਾਅ ਓਠੀਆਂ ਪਿੰਡ ਦਾ ਡੇਰਾ ਸੀ।

ਇੱਕੀ ਸੰਨ ਦੀ ਅੱਠ ਸਤੰਬਰ ਨੂੰ ਸਮੁੰਦ ਸੂੰਹ ਦੇ ਸੁਤੰਤਰ ਜੱਥੇ ਦੀ ਪਹਿਲੀ ਤੇਜਾ ਕਲਾਂ ਦੀ ਜਿੱਤ ਨੇ, ਉਸ ਦੇ ਨਾਂ ਨੂੰ ਵੀ ਬਦਲ ਕੇ ਤੇਜਾ ਸੂੰਹ ਬਣਾ ਦਿੱਤਾ ਸੀ, ਤੇਜਾ ਸੂੰਹ ਸੁਤੰਤਰ।

ਪਿਆਰਾ ਇਹ ਸਾਰਾ ਮਾਜਰਾ ਤੈਨੂੰ ਵੀ ਦੱਸੂ। ਸਮੁੰਦ ਸੂੰਹ ਦਾ ਨਮਾਂ ਨਾਂ ਲੈਣ ਲੱਗਾ ਉਹ ਵਿਚ-ਵਿਚ ਟੱਪਣਾ ਵੀ ਖਾਊ। ਪਹਿਲਾਂ ਸਮੁੰਦ ਸੂੰਹ ਆਖੂ, ਫੇਅਰ ਠੀਕ ਕਰੂ ਦੂਜੀ ਵਾਰ। ਨਾਲ ਦੀ ਨਾਲ ਦੇਖੀ ਵੀ ਜਾਊ ਤੇਰੀ ਅੱਲ ਨੂੰ ਟੇਢੀ ਜੇਹੀ ਅੱਖੇ। ਤੂੰ ਢਿੱਥਾ ਨਾ ਪਾਈਂ। ਇਹ ਆਦਤ ਆ ਉਦ੍ਹੀ। ਤੇਰੇ ਨਾਲ, ਬਾਤ-ਚੀਤ ਕਰਦੇ ਨੇ ਉਨ੍ਹੇ ਦੋ-ਤਿੰਨ ਵਾਰ ਅੰਦਰ ਵੀ ਜਾਣਾ ਉੱਠ ਕੇ, ਕਮਰੇ 'ਚ। ਗਿਆਨੀ ਜੀ ਨੂੰ ਬਾਹਰ ਲਿਆਉਣ ਲਈ ਆਸਰਾ ਦੇ ਕੇ। ਜੇ ਉਹ ਉੱਠੇ ਪਏ ਹੋਣਗੇ ਤਾਂ। ਜੇ ਅਜੇ ਲੰਮੇ ਈ ਪਏ



 

ਹੋਏ ਅੱਖਾਂ ਮੀਟੀ ਤਾਂ ਉਹ ਫੇਅਰ ਮੁੜ ਕੇ ਆ ਬੈਠੂ ਤੇਰੇ ਲਾਗੇ। ਤੈਨੂੰ ਆਖੂ—"ਗਿਆਨੀ ਜੀ ਤਾਂ ਅਜੇ ਜਾਗੇ ਨਈਂ, ਤੂੰ...ਤੂੰ.... ਅੱਛਾ ਜਿੰਦਾਂ ਤੇਰੀ ਮਰਜ਼ੀ...। ਕਹੇਂ ਤਾਂ 'ਠਾਲ ਲੈਨੇ ਆਂ...। ਨਈਂ ਓਨਾ ਚਿਰ ਐਂ ਕਰ ਤੂੰ ਯਾਰ ਮੇਰੇ ਦਾ ਹਾਲ-ਚਾਲ ਸੁਣਾ, ਬਚਿੱਤਰ ਮਾਹਟਰ ਦਾ। ਮਾਮੇਂ ਆਪਣੇ ਦਾ। ਸੁਣਿਆ ਨਿਗਾਹ ਬਓਤ ਕਮਜ਼ੋਰ ਹੋ ਗਈ ਆ ਉਦ੍ਹੀ। ਹੋ ਗਈ ਹੋਣੀ ਆ ਭਾਈ। ਕੰਜਰ ਦੇ ਸੂਰਤੇ ਨੇ ਕਹਿਰ ਵੀ ਸਿਰੇ ਦਾ ਢਾਇਆ ਸੀ ਏਦ੍ਹੇ 'ਤੇ। ਸੂਰਤਾ ਸੂੰਹ ਡਿਪਟੀ ਨੇ। ਸਹੁਰੀ ਦਾ ਆਪੂੰ ਵ੍ਹਾਉਂਦਾ ਸੀ ਲਿੱਤਰ। ਸਾਹ ਲੈ ਲੈ ਕੇ। ਸਿਰੂ-ਬੰਦ, ਘੋਟਣੇ, ਬਿਜਲੀ ਕਰੰਟ ਤਾਂ ਕੁੱਤੀ ਦਾ ਪੁੱਤ ਹਰੋਜ ਲਾਉਂਦਾ ਰਿਆ। ਨਾ ਏਦ੍ਹੇ ਗੋਡੇ-ਗਿੱਟੇ ਕੰਮ ਦੇ ਰਹਿਣ ਦਿੱਤੇ ਨਾ ਮੌਰ-ਕੂਹਣੀਆਂ, ਨਾ ਅੱਖਾਂ। 'ਜ਼ਾਰ-'ਜ਼ਾਰ ਵਾਟ ਦੇ ਲਾਟੂ ਏਦ੍ਹੀਆਂ ਅੱਖਾਂ ਅੱਗੇ ਬਾਲ੍ਹ ਰੱਖਣੇ ਸਾਰੀ ਸਾਰੀ ਰਾਤ। ਆਪੂੰ ਦਾਰੂ ਨਾਲ ਗੁੱਟ ਹੋਏ ਨੇ ਬੈਠਾ ਰਹਿਣਾ ਏਦ੍ਹੇ ਲਾਗੇ, ਤੜਕਸਾਰ ਤਾਈਂ। ਨਾਲ ਨਾਲ ਮਾਰ-ਕੁੱਟ, ਨਾਲ ਨਾਲ ਪੁੱਛ-ਗਿੱਛ। ਉਨ੍ਹੇ ਆਖਣਾ—"ਦੱਸ ਬੂਝਾ ਸੂੰਹ, ਦਰਸ਼ਨ ਖਟਕੜ, ਗਿਆਨ ਸੰਘਾ, ਜੈਮਲ ਪੱਡਾ, ਬਲਦੇਵ ਮਾਨ ਕਿੱਥੇ ਮਿਲਦੇ ਆ ਤੈਨੂੰ। ਹੋਰ ਕੌਣ ਕੌਣ ਆ ਤੇਰੀ ਪਾਲਟੀ 'ਚ ਐਧਰਲਾ। ਹੁਣ ਕੀ ਰਣਨੀਤੀ ਆ ਤੁਹਾਡੀ, ਹਥਿਆਰ ਕਿੱਥੋਂ ਮਿਲਦੇ ਆ ਤੁਆਨੂੰ। ਕੇੜ੍ਹਾ-ਕੇੜ੍ਹਾ ਥੇਸ-ਏਰੀਆ ਨਮਾਂ ਖੜ੍ਹਾ ਕੀਤਾ। ਦੱਸ ਦੇ ਮਾਹਟਰਾ ਦੱਸ ਦੇ ਸਿੱਧੀ ਤਰ੍ਹਾਂ, ਨਈਂ ਤਾਂ ਘਾਣ-ਬੱਚਾ ਪੀੜ ਕੇ ਰੱਖ ਦਊਂ।"

ਓਂਅ ਤਾਂ ਸਾਰੇ ਡਿਪਟੀ ਐਹੋ-ਜੇਹੇ ਈ ਹੁੰਦੇ ਹੋਣੇ ਆਂ, ਪਰ ਉਹ ਸਹੁਰੀ ਦਾ ਬਾਹਲਾ ਈ ਡਰਾਮੇ-ਬਾਜ਼ ਸੀਗਾ। ਉਨ੍ਹੇ ਕਿਸੇ ਕਿਸੇ ਦਿਨ ਮਾਹਟਰ ਹੋਣਾਂ ਲਈ ਚਾਹ-ਬਿਸਕੁਟ ਲੈਂਦੇ ਆਉਣਾ। ਆਉਂਦਿਆਂ ਬੜੇ ਮੋਹ-ਤੇਹ ਨਾਲ ਗੱਲਾਂ ਕਰਨ ਲੱਗ ਪੈਣਾ। ਕਹਿਣਾ-'ਮਾਸਟਰ ਜੀ, ਤੁਹੀਂ ਮੇਰੇ ਪਿਓ ਸਮਾਨ ਹੈਗੇ ਓ। ਮੇਰਾ ਬਾਪ ਵੀ ਮਾਹਟਰ ਆ ਐਂਬਰਸਰ। ਮੈਨੂੰ ਬੜੀ ਇੱਜ਼ਤ ਹੈਗੀ ਤੁਆਡੇ ਕਿਸਬ ਦੀ। ਜਦ ਮੈਂ ਤੁਆਡੇ 'ਤੇ ਹੱਥ ਚੁੱਕਦਾਂ ਤਾਂ ਬੜੀ ਸ਼ਰਮ ਆਉਂਦੀ ਆ ਮੈਨੂੰ। ਪਰ ਕੀ ਕਰਾਂ ਡੀਟੀ ਸਾਲੀ ਐਹੋ ਜੇਈ ਕੁੱਤੀ ਆ ਮੇਰੀ। ਮੇਰੀ ਮੰਨੋਂ ਤਾਂ ਦੋ-ਚਾਰ ਨਾਂ ਦੱਸ ਛੱਡੋ। ਏਨੇ ਨਾ' ਮੇਰੀ ਵੀ ਜਾਨ ਸੌਖੀ ਹੋ ਜਾਊ, ਤੁਆਡੀ ਵੀ। ਤੁਹੀਂ ਕਾਹਨੂੰ ਔਖੇ ਹੁੰਨੇ ਆਂ, ਤਕਲੀਫ਼ਾਂ ਝਲਦੇ ਆਂ ਐਨੀਆਂ, ਐਸ ਉਮਰੇ।'

ਉਸ ਦਿਨ ਬਚਿੱਤਰ ਸੂੰਹ ਨੇ ਵੀ ਚੁੱਪ ਕੀਤੇ ਰਹਿਣਾ। ਨਹੀਂ ਹੋਰਨੀਂ ਦਿਨੀਂ ਉਹ ਉਦ੍ਹੀ ਭਾਜੀ ਨਾਲੋ-ਨਾਲ ਮੋੜਦਾ ਰਹਿੰਦਾ ਸੀ-ਜ਼ਿੰਦਾਬਾਦ ਦੇ ਨਾਹਰੇ ਮਾਰਦਾ।

ਏਦਾਂ ਈ ਕਿਸੇ ਹੋਰ ਦਿਨ ਡਿਪਟੀ ਨੇ ਚਾਹ-ਬਿਸਕੁਟਾਂ ਦੀ ਥਾਂ ਦੁੱਧ-ਸਰਦ਼ੀ ਲਿਆ ਕੋਈ ਹੋਰ ਤਰ੍ਹਾਂ ਦੀ ਗੱਲ ਛੇੜ ਲੈਣੀ। ਉਨ੍ਹੇ ਆਖਣਾ—'ਮਾਹਟਰ ਜੀਈ, ਦੂਜੇ ਵੀ ਤਾਂ ਤੁਆਡੇ ਈ ਭੈਣ-ਭਰਾ ਆ, ਦੂਜੇ ਕੌਮਨਿਸਟ। ਉਹ ਚੰਗੇ ਭਲੇ ਫਿੱਟ ਹੋਏ ਬੈਠੇ ਆ, ਉੱਪਰ ਵੀ ਹੇਠਾਂ ਵੀ। ਤੁਆਨੂੰ ਕਾਹਤੋਂ ਮਰਨ-ਮਿੱਟੀ ਚੜ੍ਹੀਊ ਆ। ਨਾ ਤਾਨੂੰ ਮਲਕਾ-ਮਾਊਂਟਬੈਟਨ ਖ਼ਰੇ ਲਗਦੇ ਸੀ, ਨਾ ਹੁਣ ਨਹਿਰੂ ਰਾਜ ਹਜ਼ਮ ਹੁੰਦਾ। ਮੇਰੀ ਮੰਨੋਂ ਤੁਹੀਂ ਆਪੂੰ ਵੀ ਸੰਭਲੋ, ਹੋਰਨਾਂ ਨੂੰ ਵੀ ਸਮਝਾਓ ਆਪਣੇ ਜੋਟੀਦਾਰਾਂ ਨੂੰ। ਨਹੀਂ, ਉਹੀ



 

ਹਾਲ ਕਰੂੰ ਮੈਂ ਤੁਹਾਡਾ ਵੀ ਜੋ ਤੁਹਾਡੇ ਪ੍ਰਾਹੁਣਿਆਂ ਦਾ ਕੀਤਾ। ਜੀਤ-ਤਰਲੋਚਨ ਦਾ। ਦੇਖ ਲਓ, ਕਿੱਦਾਂ ਭੰਗ ਦੇ ਭਾਅ ਰੋਲੇ ਆ ਦੋਨੋਂ।'

ਨਾਲੇ ਨਾਲ ਡਰਾਵਾ, ਨਾਲੇ ਨਾਲ ਨਸੀਅਤਾਂ।

ਬਚਿੱਤਰ ਉਦ੍ਹੀ ਲੂੰਬੜ-ਚਾਲ ਐਨ ਖ਼ਰੀ ਤਰ੍ਹਾਂ ਸਮਝਦਾ ਸੀ। ਜਿਹੋ ਜੇਹਾ ਕੋਰਾ ਜਵਾਬ ਉਹ ਹੋਰਨੀਂ ਦਿਨੀਂ ਦਿੰਦਾ, ਉਹੋ ਜਿਆ ਉਸ ਦਿਨ ਵੀ ਦੇ ਛੱਡਦਾ, ਠੋਕ ਕੇ।

ਉਸੇ ਵੇਲੇ ਸੂਰਤੇ ਦੀ ਮਾਰ-ਕੁੱਟ, ਠੇਡੇ-ਠੁੱਢੇ, ਗਾਲ੍ਹੀ-ਗਲੋਚ ਦਾ ਸਿਲਸਲਾ ਫਿਰ ਤੋਂ ਸ਼ੁਰੂ।

ਓਅਸ ਪੇਏ ਦੇ ਪੁੱਤ ਨੇ ਵੀ ਛੱਡਿਆ ਫੱਕਾ ਨਈਂ ਏਦ੍ਹੀ ਦੇਹ 'ਚ। ਏਅਸ ਮਾਈ ਦੇ ਲਾਲ ਨੇ ਵੀ ਅੱਖਰ ਤਕ ਨਈਂ ਕਿਰਨ ਦਿੱਤਾ ਆਪਣੇ ਬੁੱਲ੍ਹਾਂ 'ਚੋਂ।

ਬੱਲੇ ਨੀ ਭਜਨ ਕੌਰੇ, ਪੁੱਤ ਕਾਹ੍ਦਾ ਜੰਮਿਆ ਤੂੰ...ਤੂੰ ਤਾਂ ਸ਼ੇਰ ਜੰਮ ਤਾ ਕਿ ਬੱਬਰ ਸ਼ੇਰ...।

ਹਾਲ ਪਿਆਰੇ ਨੇ ਤੇਰੋਂ ਪੁੱਛਿਆ ਸੀ ਬਚਿੱਤਰ ਸੂੰਹ ਮਾਸਟਰ ਦਾ, ਦੱਸ ਦਿੱਤਾ ਆਪ। ਏਹ ਮਜ਼ਬੂਰੀ ਆ ਉਦ੍ਹੀ। ਉਹਤੋਂ ਰਿਹਾ ਨਈਂ ਜਾਂਦਾ। ਉਦ੍ਹਾ ਅੰਦਰਲਾ ਜਿਮੇਂ ਉਬਾਲਾ ਮਾਰ ਉੱਠਦਾ, ਇਕ-ਦਮ। ਉਦ੍ਹੇ ਅੰਦਰ ਧੋਹ-ਖਿੱਚ ਜਿਹੀ, ਕਸ਼ਮਕਸ਼ ਜਿਹੀ ਹੋਣ ਲੱਗ ਪੈਂਦੀ ਇਕ ਤਰ੍ਹਾਂ ਦੀ। ਇਕ ਪਾਸੇ ਆਦਰਸ਼ ਦੂਜੇ ਪਾਸੇ ਜ਼ੁਲਮ। ਇਕ ਪਾਸੇ ਮਕਤੂਲ ਦੂਜੇ ਪਾਸੇ ਕਾਤਲ। ਮਰਨ ਵਾਲਾ ਵੀ ਮਾਨੁੱਖ, ਮਾਰਨ ਵਾਲਾ ਵੀ ਮਾਨੁੱਖ। ਦੋਨਾਂ ਵਿਚਕਾਰ ਬਓਤ ਵੱਡਾ ਪਾੜਾ। ਗਹਿ-ਗੱਚ ਖਿੱਚੋਤਾਣ, ਬੇ-ਹੱਦ ਖ਼ਤਰਨਾਕ ਜੰਗ। ਇਸ ਜੰਗ ਅੰਦਰ ਖ਼ੂਨ ਈ ਖ਼ੂਨ, ਗ਼ਰਦ ਈ ਗ਼ਰਦ, ਧੂੰਆਂ ਈ ਧੂੰਆਂ। ਬੱਸ ਏਹ ਈ ਧੂੰਆਂ ਪਹਿਲਾਂ ਉਸਦੀਆਂ ਅੱਖਾਂ 'ਚ ਜਾ ਧੱਸਦਾ, ਫੇਅਰ ਵਗਣ ਲਗਦਾ ਬਾਹਰ ਵੱਲ ਨੂੰ, ਪਰਲ-ਪਰਲ ਕਰਕੇ। ਹਉਕੇ-ਸਿਸਕੀਆਂ ਵੀ ਸੁਣਨ ਲੱਗ ਪੈਂਦੇ ਆ ਅਗਲੇ ਨੂੰ।

ਹੁਣ ਵੀ ਉਦ੍ਹੇ ਨਾਲ ਏਦਾਂ ਈ ਹੋਣੀ ਆਂ। ਤੂੰ ਘਾਬਰੀਂ ਨਾ, ਚਿੰਤਾ ਨਾ ਕਰੀਂ, ਕਿਸੇ ਤਰ੍ਹਾਂ ਦੀ।

ਉਦ੍ਹਾ ਰੋਣ-ਧੋਣ ਸੁਣ ਕੇ ਗਿਆਨੀ ਜੀ ਨੇ ਆਪਣੇ ਆਪ ਉੱਠ ਆਉਣਾ ਬਾਹਰ। ਡੰਗੋਰੀ ਟੇਕਦਿਆਂ। ਡੰਗੋਰੀ ਨਈਂ ਡਾਂਗ ਆਸਰੇ ਸੱਜੀ ਲੱਤ ਘਸੀਟਦਿਆਂ। ਇਹ ਸੱਜੀ ਲੱਤ ਉਨ੍ਹਾਂ ਦੀ ਕਿਸੇ ਵੀ ਜੋੜ ਤੋਂ ਮੁੜਦੀ ਨਈਂ। ਅੱਵਲ ਮੁੜਨ ਜੋਗੀ ਛੱਡੀ ਨਈਂ। ਪਹਿਲਾਂ ਹਰੀਏ-ਦੁਰਗੇ ਨੇ, ਫੇਅ ਹੈਸ ਟਾਈਗਰ ਨੇ। ਹਾਅ ਜਿਨ੍ਹੇ ਤੈਨੂੰ ਪਹਿਲਾਂ ਘੁਰਕੀ ਮਾਰੀ ਸੀ, ਫੇਅਰ ਜੀ-ਆਇਆਂ ਕਿਹਾ ਸੀ ਬੁੱਥ ਮਾਰ ਕੇ। ਇਹ ਓਦਣ ਵੀ ਹੈਥੇ ਈ ਬੱਝਾ ਸੀ, ਹੈਸੇ ਖੁੰਡੇ ਨਾ'। ਮੋਟੀ ਸੰਗਲੀ ਦਾ ਖੁੱਡ-ਗਲਾਮਾਂ ਪਿਆ ਸੀ ਏਹ੍ਨੂੰ। ਏਹ੍ਨੂੰ ਧੁੱਪਿਓਂ ਛਾਮੇਂ ਕਰਨ ਲਈ ਗਿਆਨੀ ਜੀ ਨੇ ਹਜੇ ਏਹ੍ਨੂੰ ਖੋਲ੍ਹਿਆ ਈ ਸੀ ਖੁੰਡਿਓਂ, ਕਿ ਕੋਈ ਜਣਾ ਗੇਟੋਂ ਅੰਦਰ ਲੰਘ ਆਇਆ ਬਿਨਾਂ ਰੁਕੇ। ਇਹ ਮੱਘਰ ਸੀ ਗਿਆਨੀ ਜੀ ਦੇ



 

ਪਿੰਡੋਂ। ਮੱਘਰ ਰਾਮਦਾਸੀਆ। ਗਿਆਨੀ ਜੀ ਦਾ ਖੇਤੀ-ਕਾਮਾਂ। ਐਂਗੋ ਵੀ ਆਉਂਦਾ-ਜਾਂਦਾ ਈ ਸੀ ਉਹ। ਬਿਨਾਂ ਝਿਜਕ ਆ ਵੜਦਾ ਸੀ ਕੋਠੀ। ਉਨ੍ਹੂੰ ਕੀ ਪਤਾ ਸੀ ਕੁੱਤੇ ਨੇ ਇਸ ਵਾਰ ਉਨ੍ਹੂੰ ਵੀ ਨਈਂ ਸੀ ਬਖਸ਼ਣਾ। ਕੁੱਤਾ ਦਹਾੜ ਕੇ ਮੱਘਰ 'ਤੇ ਜਾ ਚੜ੍ਹਿਆ। ਮਗਰੇ-ਮਗਰ ਗਿਆਨੀ ਜੀ ਘਸੀਟ ਹੁੰਦੇ ਗਏ। ਜੇ ਸੰਗਲੀ ਛੱਡਦੇ ਸੀ ਹੱਥੋਂ ਤਾਂ ਮੱਘਰ ਨਈਂ ਸੀ ਬਚਦਾ। ਟਾਈਗਰ ਨੇ ਚੱਬ ਖਾਣਾ ਸੀ ਉਨ੍ਹੂੰ। ਉਨ੍ਹਾਂ ਹਿੰਮਤ ਕਰਕੇ ਸੰਗਲੀ ਤਾਂ ਫੜੀ ਰੱਖੀ ਦੋਨਾਂ ਹੱਥਾਂ 'ਚ ਘੁੱਟ ਕੇ। ਮੱਘਰ ਤਾਂ ਉਨ੍ਹਾਂ ਬਚਦਾ ਕਰ ਲਿਆ, ਪਰ ਆਪਣੀ ਚੋਖਟ ਹੋਈ ਲੱਤ ਦੋ ਥਾਮਾਂ ਤੋਂ ਹੋਰ ਤੁੜਵਾ ਲਈ।

ਕਰੀਬ ਦਸ ਸਾਲ ਹੋ ਗਏ ਆ ਏਸ ਗੱਲ ਨੂੰ। ਓਦੋਂ ਤੋਂ ਹੁਣ ਤੱਕ ਉਨ੍ਹਾਂ ਤੋਂ ਮੰਜਾ ਨਈਂ ਛੱਡਿਆ ਗਿਆ। ਪਹਿਲਾਂ ਤਾਂ ਮਾੜਾ-ਪਤਲਾ ਤੁਰ-ਫਿਰ ਈ ਲੈਂਦੇ ਸੀ। ਜਾ-ਜੂ ਈ ਆਉਂਦੇ ਸੀ ਜ਼ਿਲ੍ਹਾ ਮੀਟਿੰਗਾਂ 'ਚ ਵੀ। ਹੋਰਨੀ ਥਾਈਂ ਵੀ ਔਖੇ-ਸੌਖੇ। ਫੇਅਰ ਤਾਂ ਜਾਣੋਂ ਉਨ੍ਹਾਂ ਦੀ ਲੰਙੀ ਲੱਤ ਜਮਾਂ ਈ ਨਿਕਾਰਾ ਹੋ ਗਈ। ਨਿਕਾਰਾ ਤਾਂ ਪਹਿਲੋਂ ਵੀ ਹੈਗੀ ਸੀ। ਕਰ ਤੀ ਸੀ ਹਰੀਏ-ਦੁਰਗੇ ਨੇ ਨਿੰਠ ਕੇ। ਗਿਆਨੀ ਜੀ ਦੇ ਪਿੰਡ ਪੁੱਜ ਕੇ, ਏਨ੍ਹਾਂ ਦੇ ਖੇਤਾਂ 'ਚ ਤਰਕਸਾਰ। ਖੂਹ 'ਤੇ ਸੁੱਤਿਆਂ ਨੂੰ ਉਨ੍ਹਾਂ ਪਹਿਲਾਂ ਕਾਬੂ ਕੀਤਾ ਸੀ, ਘੇਰਾ ਪਾ ਕੇ ਚਾਰੇ ਪਾਸਿਉਂ ਵੱਡੀ ਫੋਰਸ ਨਾਲ। ਫੇਅ ਏਨ੍ਹਾਂ ਦੀਆਂ ਲੱਤਾਂ 'ਚ, ਖੁੱਚਾਂ 'ਚ, ਜੋੜਾਂ 'ਚ ਗੋਲੀਆਂ ਮਾਰੀਆਂ ਸੀ ਸਿੰਨ੍ਹ ਕੇ ਕਈ ਸਾਰੀਆਂ।

ਇਉਂ ਕਣੀ ਵਰਗਾ ਦੁੜਾਕ ਡਿਗਦਾ ਵੀ ਕਰ ਲਿਆ ਸੀ ਹਰੀਏ ਠਾਣੇਦਾਰ ਨੇ ਤੇ ਦੁਰਗੇ ਹੌਲਦਾਰ ਦੇ ਲੱਗੀ ਗੋਲੀ ਦਾ ਬਦਲਾ ਵੀ ਲੈ ਗਿਆ ਸੀ ਉਨ੍ਹੇ। ਗੋਲੀ ਵੀ ਆਪੂੰ ਤੋਂ ਵੱਜੀ ਸੀ ਹਰੀਏ ਤੋਂ ਦੁਰਗੇ ਦੇ।...'39 ਸੰਨ ਦੇ ਕਿਸਾਨ ਮੋਰਚ 'ਚ ਜੇਲ੍ਹੀਂ ਗਿਆ ਗਿਆਨੀ ਜੀ ਦਾ ਸਾਰਾ ਜੁੱਟ ਕੋਮਨਿਸਟ ਬਣ ਕੇ ਬਾਹਰ ਨਿਕਲਿਆ ਸੀ। ਆਉਂਦਿਆਂ ਏਨ੍ਹਾਂ ਚਾਲੂ ਲੜਾਈ ਹੋਰ ਤਿੱਖੀ ਕਰ ਦਿੱਤੀ। ਆਜ਼ਾਦੀ ਸੰਘਰਸ਼ ਆਪਣੇ ਢੰਗ ਨਾਲ ਤੇਜ ਕਰਤਾ। ਗੋਰੀ ਸਰਕਾਰ ਨਹਿਰੂ-ਗਾਂਧੀ ਨਾਲੋਂ ਏਨ੍ਹਾਂ ਤੋਂ ਬਹੁਤੀ ਡਰਨ ਲੱਗ ਪਈ। ਉਨ੍ਹੇ ਪੈਂਦੀ ਸੱਟੇ ਹੇਠਾਂ ਤੱਕ ਨੂੰ ਹੁਕਮ ਭੇਜਤੇ—'ਜਿੱਥੇ ਵੀ ਕੋਈ ਕਾਮਰੇਡ ਲੱਭਦਾ, ਫੜ ਕੇ ਅੰਦਰ ਸੁੱਟੋ...।' ਨੈਣਾਂ ਸੂੰਹ, ਚੰਨਣ ਸੂੰਹ, ਕਰਮ ਸੂੰਹ, ਗੁਰਬਖ਼ਸ਼ ਸੂੰਹ ਜੱਥੇਦਾਰ, ਮੇਵਾ ਸੂੰਹ ਨਰਿਆਲ, ਸੋਹਣ ਸੂੰਹ ਦਰੀਆ, ਚਰਨ ਸੂੰਹ ਰੰਧਾਵਾ, ਜੋਗਿੰਦਰ ਸੱਗਲ, ਗੁਲਸ਼ਨ ਪੰਡਤ ਸਾਰੇ ਈ ਫੜ ਕੇ ਡੱਕ ਦਿੱਤੇ ਯੋਲ ਕੈਂਪ 'ਚ। ਪਰ ਬੰਤ ਸੂੰਹ ਗਿਆਨੀ ਨਈਂ ਸੀ ਫੜ ਹੋਇਆ। ਵੇਲਾ ਵਿਚਾਰ ਕੇ ਖਿਸਕ ਗਿਆ ਸੀ ਨੰਦਪੁਰ ਵੰਨੀਂ। ਪਾਠੀ ਜਾ ਬਣਿਆ ਸੀ ਵਿਧੀਪੁਰ, ਮਾਸਟਰ ਜਗਤ ਰਾਮ ਦੇ ਪਿੰਡ। ਰਾਮ ਕਿਸ਼ਨ ਭੜੋਲੀਆਂ ਦੇ ਹਲਕੇ 'ਚ। ਬੜਾ ਨਰ ਬੰਦਾ ਸੀ ਕਾਮਰੇਡ ਰਾਮ ਕਿਸ਼ਨ। ਉਨ੍ਹੇ ਕਦੀ ਤੱਤੀ ਵਾਅ ਤੱਕ ਨਈਂ ਸੀ ਲੱਗਣ ਦਿੱਤੀ ਕਿਸੇ ਵੀ ਹਸ਼ਾਰਪੁਰੀਏ ਨੂੰ। ਬੰਤ ਸੂੰਹ ਨੇ ਵੀ ਕਿੰਨੀ ਸਾਰੀ ਫੇਅਰ-ਬਦਲ ਕਰ ਲਈ ਸੀ ਰਹਿਣੀ-ਬਹਿਣੀ 'ਚ। ਛੋਟੀ ਛੋਟੀ ਦਾੜ੍ਹੀ ਪ੍ਰਕਾਸ਼ ਲਈ ਸੀ ਪੋਚ-ਸੁਆਰ ਕੇ। ਚੋਗਾ ਪਾ ਲਿਆ ਸੀ ਗਲ਼, ਖੁੱਲ੍ਹਾ-ਡੁੱਲ੍ਹਾ



 

ਚਿੱਟੇ ਰੰਗ ਦਾ। ਸਿਰ 'ਤੇ ਗੂੜ੍ਹੀ ਕਾਲੀ ਪਗੜੀ, ਹੇਠਾਂ ਪੀਲੀ-ਬੱਟੀ ਕੇਸਕੀ। ਇਕ ਹੱਥ ਖੂੰਟਾ, ਦੂਜੇ ਹੱਥ ਕਮੰਡਲ। ਇਸ ਸਾਧ-ਬਾਣੇ 'ਚ ਉਨ੍ਹੇ ਦੋ ਵਾਰ ਪਿੰਡ ਦੇ ਗੇੜੇ ਵੀ ਲਾ ਲਏ। ਬਚ-ਬਚਾ ਕੇ। ਤੀਜੀ ਵਾਰੀ ਸ਼ਾਮ ਦੇ ਘੁਸ-ਮੁਸੇ 'ਚ ਘਰ ਨੂੰ ਆਉਂਦੇ ਦੀ ਕਿਸੇ ਦੋਸ਼ੀ ਜੇਏ ਸੂਹੀਏ ਨੇ ਉਦ੍ਹੀ ਪੈੜ ਨੱਪ ਲਈ। ਉਨ੍ਹੇ ਝੱਟ ਜਾ ਖ਼ਬਰ ਦਿੱਤੀ ਹਰੀਏ ਨੂੰ ਗੜ੍ਹਦੀਆਲੇ ਠਾਣੇ। ਹਰੀਆ ਤੱਤ-ਪੜੱਤਾ ਉਸਲੇ ਈ ਔਪੜ ਗਿਆ ਸੀ ਮੱਲ੍ਹੇਆਲ, ਕੱਲੇ ਦੁਰਗੇ ਨੂੰ ਨਾਲ ਲਈ। ਥੋੜ੍ਹਾ ਕੁ ਨੇਰ੍ਹਾ ਪੈਣ 'ਤੇ ਜਾ ਧਮਕਿਆ ਸੀ ਗਿਆਨੀ ਜੀ ਦੇ ਘਰ। ਗਿਆਨੀ ਜੀ ਅਜੇ ਅੰਨ-ਪਾਣੀ ਖਾ ਕੇ ਹਟੇ ਈ ਸੀ। ਗਲੀ 'ਚ ਘੋੜੀ ਦੀ ਪੈਖੜ ਸੁਣ ਕੇ ਇਕ-ਦਮ ਚੁਕੰਨੇ ਹੋ ਗਏ। ਵੇਲਾ ਸਾਂਭਣ ਲਈ ਉਨ੍ਹਾਂ ਖੁੱਲ੍ਹੇ ਤਖ਼ਤੇ ਦੀ ਬਣਦੀ-ਸਰਦੀ ਓਟ ਲੈ ਲਈ। ਤਾਂ ਵੀ ਉਨ੍ਹਾਂ ਦੇ ਚਿੱਟੇ ਚੋਗੇ ਦੀ ਇਕ ਕੰਨੀ ਦਿਸਦੀ ਰਈ ਸੀ ਹਰੀਏ ਨੂੰ। ਹਰੀਆ ਘੋੜੀ ਤੋਂ ਉੱਤਰ ਪਸਤੌਲ ਤਾਣ ਕੇ ਸਿੱਧਾ ਵਿਹੜੇ 'ਚ ਆ ਧਮਕਿਆ। ਆਉਂਦੇ ਨੇ ਗਿਆਨੀ ਜੀ ਨੂੰ ਅੰਦਰੋਂ ਕਾਬੂ ਕਰਨ ਲਈ ਦੁਰਗੇ ਨੂੰ ਸੈਨਤ ਮਾਰਤੀ। ਗਿਆਨੀ ਜੀ ਵੀ ਅੱਗੋਂ ਹੰਢੇ-ਵਰਤੇ ਖਿਡਾਰੀ ਸਨ। ਐਮੇਂ-ਕਿਮੇਂ ਉਹਿ ਵੀ ਕਾਬੂ ਨਈਂ ਸੀ ਆਉਣ ਆਲੇ। ਉਨ੍ਹਾਂ ਸਰਦਲ ਟਪਦੇ ਦੁਰਗੇ ਨੂੰ ਝੱਟ ਭਲਵਾਨੀ ਜੱਫੇ 'ਚ ਜਕੜ ਲਿਆ। ਉਨੂੰ ਢਾਲ ਬਣਾ ਕੇ ਅੱਗੇ ਅੱਗੇ ਤੋਰਦੇ ਝੱਟ ਕਮਰਿਉਂ ਬਾਹਰ ਨਿਕਲ ਆਏ। ਇਸ ਵਾਰ ਗਿਆਨੀ ਜੀ ਨੂੰ ਸਿੱਧੀ ਗੋਲੀ ਮਾਰ ਦੇਣ ਦੇ ਹੁਕਮ ਵੀ ਹੈਗੇ ਸੀ ਹਰੀਏ ਪਾਸ। ਏਸੋ ਤੱਤ-ਪੜੱਤ 'ਚ ਮਾਰੀ ਗੋਲੀ ਗਿਆਨੀ ਜੀ ਦੀ ਬਜਾਏ ਦੁਰਗੇ ਨੂੰ ਜ਼ਖਮੀ ਕਰ ਗਈ। ਮੌਕਾ ਸੰਭਾਲਦੇ ਗਿਆਨੀ ਜੀ ਅੱਖ-ਫਰੋਕੇ 'ਚ ਕੋਠੇ 'ਤੇ ਜਾ ਚੜ੍ਹੇ, ਲੱਕੜ ਦੀ ਪਉੜੀ ਰਾਹੀਂ। ਮਗਰੇ ਮਗਰ ਹਰੀਆ। ਉਹ ਅਜੇ ਅੱਧ ਵਿਚਕਾਰੇ ਈ ਪੁੱਜਾ ਸੀ ਕਿ ਗਿਆਨੀ ਜੀ ਨੇ ਬਨੇਰਿਉਂ ਧੱਕੀ ਪਉੜੀ ਵਿਹੜੇ 'ਚ ਪਟਕਾ ਮਾਰੀ। ਨਾਲ ਈ ਹਰੀਆ ਵੀ ਹੇਠਾਂ। ਉਦ੍ਹੀ ਕੁੱਲੇਦਾਰ ਪਗੜੀ ਕਿਧਰੇ, ਆਪ ਉਹ ਕਿਧਰੇ, ਉਦ੍ਹੇ ਹੱਥਲਾ ਪਸਤੌਲ ਕਿਧਰੇ।

ਘਰ ਦੀ ਪਿਛਵਾੜੀ ਗਲੀ 'ਚ ਛਾਲ ਮਾਰ ਕੇ ਗਿਆਨੀ ਜੀ ਹਨੇਰੇ ਦੀ ਓਟ ਅੰਦਰ ਰਫੂ-ਚੱਕਰ ਹੋ ਗਏ ਸਨ।

ਖਿਝਿਆ-ਖਪਿਆ ਹਰੀਆ, ਘਰ ਦੇ ਜੀਆਂ ਨੂੰ, ਆਂਢ-ਗੁਆਂਢ ਨੂੰ ਦਬਕਦਾ ਝਿੜਕਦਾ, ਗਲੀ-ਗਲੋਚ ਕਰਦਾ ਉਸ ਵਾਰ ਫਿਰ ਪਹਿਲੀਆਂ ਕਈ ਵਾਰੀਆਂ ਆਂਗੂੰ ਨਮੋਸ਼ੀ ਝੱਲਦਾ, ਖ਼ਾਲੀ ਹੱਥ ਮੁੜ ਗਿਆ ਸੀ ਵਾਪਸ। ਆਪਣਾ ਹੌਲਦਾਰ ਆਪ ਜ਼ਖਮੀ ਕਰਕੇ।

ਪੁਲਸ ਨਾਲ ਉਸ ਵਾਰ ਦੀ ਲੁਕਣ-ਮੀਟੀ 'ਚ ਗਿਆਨੀ ਜੀ ਦੀ ਅਗਲੇ ਦਿਨ ਲੌਢੇ ਕੁ ਵੇਲੇ, ਹਰੀ ਕਜੂਰ ਮੱਕੀ ਬੰਨਿਉਂ ਘਾਅ ਖੋਤਦੇ ਪਿਆਰੇ ਨਾਲ ਬਣੀ ਪੱਕੀ-ਠੱਕੀ ਨੇੜਤਾ, ਵੇਲੇ-ਕੁਵੇਲੇ ਦੀ ਉਨ੍ਹਾਂ ਦੀ ਠਹਿਰਗਾਹ ਤਾਂ ਜ਼ਰੂਰ ਬਣਦੀ ਰਈ, ਪਰ ਉਨ੍ਹਾਂ ਉਸਨੂੰ ਐਖੇ-ਭਾਰੇ ਜੋਖ਼ਮ 'ਚ ਕਦੀ ਨਈਂ ਸੀ ਪਾਇਆ।



 

....ਪਹਿਲੀ ਵਾਰ ਗਿਆ ਹੋਣ ਕਰਕੇ, ਇਕ ਦਮ ਨਾ ਤੇਰੇ ਨਾਲ ਪਿਆਰੇ ਨੇ ਖੁੱਲ੍ਹੀ-ਡੁੱਲ੍ਹੀ ਕੋਈ ਗੱਲ ਕਰਨੀ ਆ, ਨਾ ਗਿਆਨੀ ਜੀ ਨੇ। ਇਹ ਤਾਂ ਤੈਨੂੰ ਆਪ ਨੂੰ ਈ ਹਿੰਮਤ ਕਰਨੀ ਪਊ, ਆਨੀਂ-ਬਹਾਨੀਂ। ਆਨੀ-ਬਹਾਨੀ ਕੀ ਤੂੰ ਸਿੱਧਾ ਪੁੱਛ ਲਈਂ ਪਈ—'ਗਿਆਨੀ ਜੀ, ਆਹ ਲੱਤ ਕਿੱਦਾਂ ਗੜਬੜ ਹੋ ਗਈ?' ਉਨ੍ਹਾਂ ਬੱਸ ਐਨਾ ਕੁ ਆਖ ਛੱਡਣਾ ਸਹਿਜ ਦੇਣੀ-'ਸੱਟ ਜੇਈ ਲੱਗ ਗਈ ਸੀ...ਚੂਲਾ ਟੁੱਟ ਗਿਆ ਸੀ, ਨਾਲ ਲੱਤ ਵੀ ਦੋ ਥਾਮਾਂ ਤੋਂ...।' ਅੱਗੋਂ ਫਿਰ ਚੁੱਪ। ਉਂਝ ਉਹ ਆਕੜੀ ਲੱਤ ਨੂੰ ਪਲੋਸਣਗੇ ਜ਼ਰੂਰ। ਕਿਸੇ ਵੀ ਹੱਥ ਨਾਲ, ਜਿੱਥੋਂ ਤੱਕ ਬਾਂਹ ਪੱਸਰਦੀ ਹੋਵੇ। ਤੂੰ ਫਿਰ ਮੌਕਾ ਸੰਭਾਲ ਲਈਂ। ਥੋੜ੍ਹਾ ਕੁ ਹੋਰ ਨੇੜੇ ਨੂੰ ਹੋ ਤੁਰੀਂ ਆਪਣੀ ਲਿਖਤ-ਪੜ੍ਹਤ ਦੇ। ਪੁੱਛ ਲਈਂ-'ਛਾਪੇ ਕਿੰਨੀ ਕੁ ਵਾਰੀ ਪਏ ਸੀ ਪੁਲਸ ਦੇ..?'

ਤੇਰਾ ਇਹ ਸਵਾਲ ਗਿਆਨੀ ਜੀ ਨੂੰ ਅੱਛੀ-ਖ਼ਾਸੀ ਝੁਣਝੁਣੀ ਦੇ ਜਾਊ। ਓੜਕ-ਛੋਹੇ ਬੈਠੇ, ਉਨ੍ਹਾਂ ਠੀਕ ਤਰ੍ਹਾਂ ਹੋ ਕੇ ਢੋਅ ਲਾ ਲੈਣੀ ਆ ਪਿਛਾਂਹ ਨੂੰ। ਲਿਫ਼ੀ ਕੁਰਸੀ 'ਤੇ। ਪਰ, ਉਨ੍ਹਾਂ ਦੇ ਕੁੱਝ ਵੀ ਬੋਲਣ ਤੋਂ ਪਹਿਲਾਂ ਈ ਪਿਆਰੇ ਨੇ ਠਾਹ ਕਰਦਾ ਉੱਤਰ ਤੇਰੀ ਅੱਲ ਨੂੰ ਵਗਾਹ ਮਾਰਨਾ—"ਇਕ-ਦੋ-ਚਾਰ ਵਾਰ ਪਏ ਹੋਣ ਤਾਂ ਦੱਸਣ! ਏਨ੍ਹਾਂ ਤਾਂ ਜਿੰਦਣ ਦੀ ਸੁਰਤ ਸੰਭਲੀ ਆ, ਕਿਧਰੇ ਵੀ ਚੈਨ ਨਈਂ ਲੈਣ ਦਿੱਤੀ। ਪਹਿਲਾਂ ਗੋਰੇ ਹਾਕਮਾਂ ਨੇ, ਫੇਅਰ ਆਹ ਚਿੱਟਿਆਂ-ਭੂਰਿਆਂ ਨੇ। ਦੇਸੀ-ਦਸੌਰੀ ਜੇਏ ਟੁੱਕੜ-ਬੋਚਾਂ ਨੇ, ਆਹ ਜੁੰਡੇ ਹੁਣ ਦੇ ਰਾਜੇ ਬਣੇ ਫਿਰਦੇ ਆ..।" ਜ਼ਰਾ ਕੁ ਰੁਕ ਕੇ ਉਨ੍ਹੇ ਫੇਅ ਸ਼ੁਰੂ ਹੋ ਜਾਣਾਂ ਆਪਣੇ ਆਪ—"ਏਨ੍ਹਾਂ ਦੇ ਘਰ-ਘਾਟ ਦਾ ਤਾਂ ਫੱਕਾ ਨਈਂ ਬਚਿਆ। ਘਰ-ਹਵੇਲੀ, ਲੀੜਾ-ਕੱਪੜਾ, ਭਾਂਡਾ-ਟੀਂਡਾ, ਮਾਲ-ਡੰਗਰ ਸਭ ਕੁਰਕ। ਇਕ ਵਾਰ ਤਾਂ ਏਨ੍ਹਾਂ ਦੇਓਂ ਚਕਲਾ-ਵੇਲਣਾ ਤਕ ਵੀ ਚੁੱਕ ਕੇ ਲੈ ਗਈ ਸੀ ਪੁਲਸ। ਸਿਰਫ਼ ਇਕ ਸ਼ੈਅ ਬਚੀ—ਲੱਕੜ ਦਾ ਸੰਦੂਕ। ਉਹ ਵੀ ਤਾਂ, ਪਈ ਨਿਕਲਿਆ ਨਈਂ ਸੀ ਪਿਛਲੇ ਅੰਦਰੋਂ। ਹੁਣ ਤਾਂ ਉਹ ਵੀ ਗਲ੍ਹ-ਸੜ ਗਿਆ ਹੋਣਾਂ, ਥੋਲ੍ਹਾ ਬਣੇ ਘਰ ਦੇ ਮਲਬੇ ਹੇਠ ਦੱਬ-ਘੁੱਟ ਹੋਇਆ।"

"ਫੇਅਰ ਘਰ-ਪਰਿਵਾਰ, ਬਾਲ-ਬੱਚੇ....?" ਤੇਰੀ ਇਸ ਸਹਿ-ਸੁਭਾ ਦੀ, ਰਸਮੀ ਜੇਈ ਪੁੱਛ ਨੇ ਪਿਆਰੇ ਨੂੰ ਜਿਮੇਂ ਇਕ ਤਰ੍ਹਾਂ ਨਾ' ਸੁੰਨ ਜਿਹਾ ਕਰ ਦੇਣਾਂ। ਉਸਦੇ ਤੇਜ਼-ਤਰਾਰ ਬੋਲ ਜਿਮੇਂ ਸੁੱਕੇ-ਡੂੰਘੇ ਖੂਹ 'ਚ ਲਹਿ ਜਾਣੇ ਆਂ। ਉਸਤੋਂ ਨਾ ਬੋਲਿਆ ਜਾਣਾਂ ਠੀਕ ਤਰ੍ਹਾਂ, ਨਾ ਚੁੱਪ ਈ ਰਿਹਾ ਜਾਣਾਂ। ਲੜਖੜਾਉਂਦੇ ਆਪੇ ਨੂੰ ਥੋੜ੍ਹਾ ਕੁ ਸੰਭਲ-ਸੰਭਾਲ ਕੇ ਉਹ ਫਿਰ ਚਲਦੀ ਗੱਲ ਅਗਾਂਹ ਤੋਰੂ—"ਗਿਆਨੀ ਜੀ ਦੇ ਘਰੋਂ ਸੀਏ ਤਾਂ ਸਾਦਾ ਜੇਈ ਔਰਤ ਪਰ ਸੀਗੀ ਬੜੀ ਹੌਸਲੇ ਆਲੀ। ਆਂਢ-ਗੁਆਂਢ ਨੂੰ ਦੱਸ-ਪੁੱਛ ਕੇ ਡੰਗ-ਟੁੱਤਾ ਸਾਰਦੀ ਗਈ। ਖੇਤ-ਬੰਨਾਂ ਵ੍ਹਾਉਂਦੀ-ਬੀਜਦੀ ਰਈ। ਉਦ੍ਹੇ ਪੇਕੇ ਵੀ ਵਾਹ ਲਗਦੀ ਨੂੰ ਉਦ੍ਹੀ ਪਿੱਠ 'ਤੇ ਹੈਗੇ ਸੀ। ਉਦ੍ਹਾ ਇਕੋ-ਇਕ ਪੁੱਤਰ ਦੀਸ਼ਾ ਵੀ ਜਾਣੋਂ ਉਦ੍ਹੇ ਜੀਣ-ਥੀਣ ਦਾ ਆਸਰਾ ਬਣਿਆ ਰਿਆ। ਸੀਏ ਉਹ ਵੀ ਬੜਾ ਹੁੰਦੜ-ਹੇੜ, ਪਿਊ

ਅਰਗਾ। ਹੱਡੋਂ-ਪੈਰੋਂ ਮੋਕਲ੍ਹਾ। ਇਕ ਵਾਰ ਦੇ ਛਾਪੇ 'ਚ ਪੁਲਸ ਗਿਆਨੀ ਜੀ ਦੀ ਥਾਂ, ਏਦ੍ਹੇ ਪੁੱਤ ਨੂੰ ਫੜ ਕੇ ਲੈ ਗਈ, ਦੀਸ਼ੀ ਨੂੰ। ਪੰਦਰਾਂ ਕੁ ਸਾਲ ਦਾ ਸੀ ਉਹ ਮਸਾਂ। ਉਨ੍ਹੇ ਬ੍ਰਸਟਰ ਜੇਲ੍ਹ 'ਚ ਜਾ ਡੱਕਿਆ ਜਲੰਧਰ। ਪੁਲਸੀਏ ਆਖਣ-'ਏਦ੍ਹੇ ਪੇਏ ਨੂੰ ਫੜਾ ਦੇ, ਮੁੰਡਾ ਲੈ ਜਾ...।' ਚਿੱਤੋਂ ਬਚਾਰੀ ਫਸ ਗਈ ਛਕੰਜੇ 'ਚ। ਉਹ ਕਿੱਥੋਂ ਲੱਭਦੀ ਗਿਆਨੀ ਜੀ ਨੂੰ! ਲੱਭ ਵੀ ਜਾਣ ਤਾਂ ਫੜਾਏ ਕਿੱਦਾਂ। ਥੋੜ੍ਹੇ ਕੁ ਦਿਨੀਂ ਉਹ ਕੈਦੀ ਪੁੱਤ ਲਈ ਨਮੇਂ ਕੱਪੜੇ ਸੁਆ ਕੇ ਲੈ ਗਈ ਜਲੰਧਰ। ਉਤ੍ਹੋਂ ਬਿਨਾਂ ਦੀਸ਼ੇ ਨੂੰ ਹੋਰ ਕੋਈ ਮਿਲ ਨਈਂ ਸੀ ਸਕਦਾ। ਮੁਲਾਕਾਤ ਵੇਲੇ 'ਕੱਲੀ। ਉਹ ਧਾਹਾਂ ਮਾਰ ਮਾਰ ਰੋਈ ਜਾਏ। ਅੰਦਰਲਾ ਗੁੱਭ-ਗੁਬਾਰ ਕੱਢੀ ਜਾਏ। ਆਖੇ—'ਪਿਉ ਦੀ ਕਰਨੀ ਦੀ ਸਜ਼ਾ ਮੇਰੇ ਪੁੱਤ ਨੂੰ ਕਿਉਂ? ਕਿੱਧਰ ਆ 'ਨਸਾਫ਼ ਐ! ਕੀੜੇ ਪੈਣ ਏਨ੍ਹਾਂ ਦੇ। ਮਰਨ ਇਹ ਅਣਆਈ ਮੌਤੇ...।' ਮਾਂ ਜੁ ਸੀ, ਨਈਂ ਦੇਖਿਆ ਗਿਆ ਬਲੂਰ ਜਿਆ ਬਾਲ ਸੀਖਾਂ ਪਿੱਛੇ ਖੜ੍ਹਾ।

ਅੱਗੋਂ ਦੀਸ਼ਾ ਰੋਂਦੀ ਕਲਪਦੀ ਮਾਂ ਨੂੰ ਵਾਹ-ਲਗਦੀ ਚੁੱਪ ਕਰਾਉਂਦਾ ਗਿਆ। ਢਾਰਸ ਦਿੰਦਾ ਗਿਆ। ਜਦ ਉਹ ਨਾ ਈ ਰੁਕੀ ਤਾਂ ਜ਼ਰਾ ਕੁ ਤਣ ਕੇ ਮਾਂ ਨੂੰ ਪਤਾ ਕੀ ਕਹਿੰਦਾ। ਕਹਿੰਦਾ—'ਭਾਬੋ ਕੀ ਹੋ ਗਿਆ ਤੈਅਨੂੰ? ਕੀ ਕਰੀ ਜਾਨੀ ਐਂ, ਹਾਅ! ਆਪੂੰ ਤੂੰ ਮੇਰੇ ਲਈ ਫੋਟੂਆਂ ਲਿਆਈ ਸੀ, ਇਕ ਸਰਾਭੇ ਭਾਅ ਦੀ, ਇਕ ਭਗਤ ਸੁੰਹ ਦੀ। ਗੁਰਨਾ-ਸਾਬ੍ਹ ਤੋਂ ਵਸਾਖੀ ਆਲੇ ਮੇਲੇ 'ਚੋਂ। ਆਪੂੰ ਤੂੰ ਕਹਿੰਦੀ ਸੀ—ਪੁੱਤ ਇਹ ਵੀ ਟੰਗ ਲੈ ਵੱਡੇ ਦਲਾਨ 'ਚ, ਗੁਰੂਆਂ ਦੀਆਂ ਫੋਟੂਆਂ ਲਾਗੇ। ਇਹ ਵੀ ਮੇਰਾ ਪੁੱਤ, ਹੀਰੇ ਆ ਹੀਰੇ ਤੇਰੇ ਅਰਗੇ। ਆਪੂੰ ਤੂੰ ਹੁਣ ਹੋਦਾਂ ਕਰੀ ਜਾਨੀ। ਚੁੱਪ ਕਰਕੇ, ਜਾਹ 'ਰਾਮ ਨਾ' ਪਿੰਡ ਨੂੰ। ਮਿੰਨੂੰ ਕੁਸ਼ ਨਈਂ ਹੋਣ ਲੱਗਾ ਐਥੇ।...ਨਾਲੇ ਭਾਪੇ ਨੂੰ ਆਖੀਂ ਫੜ ਨਾ ਹੋਵੇ, ਮੇਰੀ ਖਾਤਰ...।'

ਇਹ ਸੰਨ ਚਾਲੀ ਦੇ ਏੜ-ਗੇੜ ਦੀਆਂ ਗੱਲਾਂ।....ਫੇਅਰ ਥੋੜ੍ਹੇ ਕੁ ਦਿਨੀਂ ਉਨ੍ਹਾਂ ਦੀਸ਼ੇ ਨੂੰ ਜਲੰਧਰੋਂ ਧਰਮਸਾਲਾ ਭੇਜ ਦਿੱਤਾ। ਫਿਰ ਤਿੰਨੀਂ ਕੁ ਮਹੀਨੀਂ ਰਿਹਾਅ ਕਰ ਦਿੱਤਾ।"

ਏਨਾ ਕੁ ਆਖਦੇ ਪਿਆਰੇ ਦੇ ਬੋਲਾਂ 'ਚ ਦਾਖਲ ਹੋਇਆ ਥੋੜ੍ਹਾ ਕੁ ਸਾਹਸ ਫਿਰ ਕਿਧਰੇ ਗ਼ਾਇਬ ਹੋ ਜਾਣਾ। ਆਪ-ਮੁਹਾਰੇ ਉਸਦੇ ਦੋਨੋਂ ਹੱਥ ਸਿਰ 'ਤੇ ਬੱਝੇ ਡੱਬੀਦਾਰ ਪਰਨੇ ਤੱਕ ਅੱਪੜ ਜਾਣੇ ਆਂ। ਅਗਲੇ ਹੀ ਛਿਣ ਪਰਨੇ ਦਾ ਇਕ ਪੱਲਾ ਉਦ੍ਹੀਆਂ ਅੱਖਾਂ 'ਚ ਉਮਡ ਆਏ ਅੱਥਰੂ ਸਾਫ਼ ਕਰਦਾ ਲੱਗੇਗਾ ਤੈਨੂੰ। ਤੂੰ ਘਾਬਰੀਂ ਨਾ। ਇਸ ਹੰਝੂ-ਵਹਾਅ ਨੇ ਈ ਹੁਣ ਤੱਕ ਬਚਾਈ ਰੱਖਿਆ ਉਨ੍ਹੇ। ਨਈਂ ਉਹ, ਹੁਣ ਤੱਕ ਕਈ ਵਾਰ ਲੁੜ੍ਹਕ ਗਿਆ ਹੁੰਦਾ। ਢਹਿ-ਢੇਰੀ ਹੋ ਕੇ ਮੰਜਾ ਮੱਲੀ ਪਿਆ ਹੁੰਦਾ। ਇਕੱਲੇ ਗਿਆਨੀ ਜੀ ਦਾ ਨਈਂ ਉਨ੍ਹਾਂ ਦੇ ਸਾਰੇ ਜੁੱਟ ਦਾ ਕਥਾ-ਇਤਿਹਾਸ, ਦੁੱਖ-ਦਰਦ, ਉਨ੍ਹਾਂ 'ਤੇ ਹੋਏ ਜ਼ੁਲਮ-ਤਸ਼ੱਦਦ ਦਾ ਕੁੱਲ ਵੇਰਵਾ, ਇਕ-ਇਕ ਕਰਕੇ ਉੱਕਰਿਆ ਪਿਆ ਏਦੇ ਨੈਹਾਂ-ਪੋਟਿਆਂ 'ਤੇ। ਇਹ ਜੇ ਦੋ-ਚਾਰ ਅੱਖਰ ਪੜ੍ਹਿਆ ਹੁੰਦਾ ਤਾਂ ਏਨ੍ਹੇ



 

ਲਿਖ-ਪੋਚ ਰੱਖਣਾ ਸੀ ਕਿੰਨਾ ਕੁਸ਼। ਗਿਆਨੀ ਜੀ ਦੇ ਰੋਕਦਿਆਂ-ਰੋਕਦਿਆਂ ਵੀ ਨਹੀਂ ਸੀ ਰੁਕਣਾ। ਹੁਣ ਵੀ ਕਈ ਵਾਰ ਏਦੂੰ ਅੰਦਰਲਾ ਉਬਾਲ, ਜੁਆਰ-ਭਾਟੇ ਵਾਂਗ ਉੱਛਲ ਪਊ ਉਤਾਂਹ ਨੂੰ। ਗਿਆਨੀ ਜੀ ਨਾਲ ਗੁੱਸੇ-ਰਾਜ਼ੀ ਹੋਣ ਤੱਕ ਚਲਿਆ ਜਾਊ। ਆਖੂ—"ਗਿਆਨੀ ਜੀ ਤੁਹੀਂ ਲਿਖਦੇ ਕਿਉਂ ਨਈਂ ਸਾਰਾ ਕੁਸ਼। ਕਲਮ-ਬੰਦ ਕਿਉਂ ਨਈਂ ਕਰਦੇ। ਤੁਹੀਂ ਤਾਂ ਪੜ੍ਹਿਓ ਆਂ। ਅੱਠ ਜਮਾਤਾਂ ਪਾਸ ਕੀਤੀਆਂ ਆਂ। ਹੋਰ ਵੀ ਕਈ ਜਣੇ ਆਉਂਦੇ-ਮਿਲਦੇ ਰਹਿੰਦੇ ਸੀ ਤੁਆਨੂੰ। ਸੁਤੰਤਰ ਹੋਣੀ ਸੀ ਤੇਜਾ ਸੂੰਹ ਹੋਣੀ, ਬਾਬਾ ਸੀ ਬੂਝਾ ਸੂੰਹ। ਆਪਣੇ ਬਾਰੇ ਨਈਂ ਤਾਂ ਉਨ੍ਹਾਂ ਬਾਰੇ ਈ ਲਿਖ ਛੱਡੋ। ਐਨਾ ਕੁਸ਼ ਪਤਆ ਨਾ ਤੁਆਨੂੰ।"

ਪਿਆਰਾ ਬੋਲੀ ਜਾਊ, ਉਨ੍ਹਾਂ ਅੱਗੋਂ ਚੁੱਪ ਕੀਤੇ ਰਹਿਣਾ। ਇਸ ਦੇ ਬਹੁਤਾ ਜ਼ੋਰ ਪਾਉਣ 'ਤੇ ਕੁਸ਼ ਕਹਿਣਾ ਈ ਕਹਿਣਾ ਤਾਂ ਬੱਸ ਏਨਾ ਕੁ-"ਕੀ ਲੱਭੂ ਪਿਆਰਾ ਸਿਆਂ ਤੈਨੂੰ, ਜਾਂ ਮੈਨੂੰ। ਜਿੰਨੇ ਤੁਰਨਾ ਆ ਓਬੜ-ਖਾਬੜ ਰਾਹਾਂ 'ਤੇ, ਜਿਨ੍ਹਾਂ ਨੱਚਣਾ ਆ ਤਲਵਾਰ ਦੀ ਧਾਰ 'ਤੇ, ਉਨ੍ਹਾਂ ਸਾਡਾ ਲਿਖਿਆ ਪੜ੍ਹ ਕੇ ਨਈਂ ਨੱਚਣਾ। ਸਾਡੀ ਨਕਲ ਥੋੜ੍ਹਾ ਕਰਨੀ ਆਂ। ਮੈਂ, ਤੂੰ ਕਿਸੇ ਦੇ ਮਗਰ ਥੋੜ੍ਹੀ ਲੱਗੇ ਸੀਏ। ਏਹ ਤਾਂ ਸਾਡੇ ਅੰਦਰੋਂ ਈ ਹੁੱਝ ਮਾਰੀ ਸੀ ਕਿਸੇ ਨੇ ਪਈ ਉੱਠੋ, ਚਲੋ। ਜਿੱਥੇ ਕਿਤੇ ਵੀ ਵਾਧ-ਘਾਟ ਦਿਸਦੀ ਆ, ਉਦ੍ਹੇ ਖਿਲਾਫ਼ ਖੜ੍ਹੇ ਹੋ ਜਾਓ।..ਕਿਉਂ ਏਦਾਂ ਈ ਹੋਈ ਸੀ ਨਾ ਪਿਆਰਾ ਸਿਆਂ...?"

ਕਹਿਣ ਨੂੰ ਤਾਂ ਗਿਆਨੀ ਜੀ ਨੇ ਇਹ ਗੱਲ ਕਈ ਵਾਰੀ ਆਖੀ ਐ ਪਿਆਰੇ ਨੂੰ। ਪਰ, ਉਨ੍ਹਾਂ ਦੇ ਧੁਰ ਅੰਦਰ ਦੱਬ ਹੋਈ ਲੁਕੀ-ਛਿਪੀ, ਇਕ ਪੀੜ-ਚੀਸ ਬਰਜ਼ਰੂਰ ਉਨ੍ਹਾਂ ਦੇ ਚਿਹਰੇ 'ਤੇ ਆ ਚੜ੍ਹਦੀ ਆ ਓਸਲੇ। ਇਹ ਪੀੜ-ਚੀਸ ਉਨ੍ਹਾਂ ਆਪਣੇ ਬੋਲਾਂ ਰਾਹੀਂ ਕਦੀ ਬਾਹਰ ਨਈਂ ਆਉਣ ਦਿੱਤੀ।

ਇਹ ਪੀੜ-ਚੀਸ ਪਿਆਰੇ ਦੇ ਬੋਲਾਂ ਰਾਹੀਂ ਤੇਰੇ ਤੱਕ ਅੱਪੜ ਜਾਣੀ ਆਂ ਲੱਗਦੇ ਹੱਥ।

ਪਰਨੇ ਦੇ ਲੜ ਨਾਲ ਅੱਥਰੂ ਸਾਫ਼ ਕਰਦੇ ਪਿਆਰੇ ਦੇ ਭੁਸਕਦੇ ਬੋਲ, ਚੀਕ ਵੱਜਣ ਵਾਂਗ ਤੇਰੇ ਤੱਕ ਅੱਪੜ ਜਾਣੇ ਆਂ-"ਗੋਰੀ ਸਰਕਾਰ ਨੇ ਤਾਂ ਗਿਆਨੀ ਜੀ ਦੇ ਪੰਦਰਾਂ ਵਰ੍ਹਿਆਂ ਦੇ ਇਕੋ-ਇਕ ਪੁੱਤਰ ਦੀਸ਼ੇ ਨੂੰ ਤਿੰਨੀਂ ਕੁ ਮਹੀਨੀਂ ਰਿਹਾਅ ਕਰਕੇ ਭੇਜ ਈ ਦਿੱਤਾ ਸੀ ਘਰ। ਪਰ..ਪਰ ਆਹ ਤੇਰੀ ਕਾਲੇ ਮੂੰਹ ਆਲੀ ਚਿੱਟੀ ਸਰਕਾਰ ਨੇ ਉਨ੍ਹੇਂ ਪਤਾਅ ਈ ਨੀ ਲੱਗਾ ਕਿੱਥੇ ਖਪਾ ਛੱਡਿਆ। ਚੰਗਾ ਭਲਾ ਘਰੋਂ ਚੁੱਕਿਆ ਸੀ ਤੜਕਸਾਰ। ਹੇੜ੍ਹ ਦੀ ਹੇੜ੍ਹ ਆ ਧਮਕੀ ਸੀ ਕੰਧਾਂ ਟੱਪ ਕੇ, ਵੱਡੇ ਤੜਕੇ। ਗਿਆਨੀ ਜੀ ਓਦਣ ਵੀ ਹੈ ਨਈਂ ਸੀ ਪਿੰਡ।...ਕੁੱਤੀ ਦੇ ਪੁੱਤ ਜਾਣ ਲੱਗੇ ਏਦਾਂ ਵੀ ਕਹਿ ਕੇ ਗਏ ਚਿੰਤੋ ਨੂੰ—"ਗਿਆਨੀ ਨੂੰ ਪੇਸ਼ ਕਰਕੇ ਮੁੰਡਾ ਲੈ ਆਈਂ ਆਪਣਾ...।"

ਏਨਾ ਕੁ ਦੱਸ ਕੇ ਪਿਆਰੇ ਦਾ ਭਰਿਆ ਗਲ੍ਹਾ ਫੇਰ ਤੋਂ ਗੱਚ ਹੋ ਜਾਣਾਂ।

ਉਪਰੋ-ਥਲੀ ਕਈ ਸਾਰੇ ਹਟਕੋਰੇ ਭਰ ਕੇ, ਉਤੋਂ ਰਹਿੰਦੀ ਗੱਲ ਮਸਾਂ ਅੱਗੇ ਤੁਰਨੀ ਆ— "ਫੇਅਰ ਨਾ ਹੇਠਲਿਆਂ ਨੇ ਪੱਲਾ ਫੜਾਇਆ ਨਾ ਉੱਪਰਲਿਆਂ ਜ਼ਿਲ੍ਹੇ ਆਲਿਆਂ ਨੇ।...ਫੇਅਰ ਆਖਣ ਲੱਗ ਪਏ—ਅਸੀਂ ਤਾਂ ਲਿਆਂਦਾ ਈ ਨਈਂ। ਸਾਡਾ ਤਾਂ ਉਹ ਮੁਲਜ਼ਮ ਈ ਹੈ ਨਈਂ।...ਸਾਫ਼ ਮੁੱਕਰ ਗਏ।...ਮਾਂ ਉਦ੍ਹੀ, ਭਾਬੋ ਕੂੰਦਾ ਹੁੰਦਾ ਸੀ ਉਨ੍ਹੂੰ, ਉਦ੍ਹਾ ਰਾਹ ਦੇਖਦੀ, ਰੋਂਦੀ-ਕੁਰਲਾਉਂਦੀ ਨੇ ਪਹਿਲਾਂ ਦੀਹੋ ਗੁਆ ਲਏ, ਅੰਨ੍ਹੀਂ ਹੋ ਗਈ ਸਫ਼ਾ-ਚੱਟ। ਫੇਅਰ ਸਾਹ-ਸਤ ਈ ਜਾਂਦਾ ਲੱਗਾ। ਪੂਰੀ ਹੋ ਗਈ ਥੋੜ੍ਹੇ ਕੁ ਚਿਰੀਂ।...ਆਹ ਗਿਆਨੀ ਹੋਣਾਂ ਦਾ...ਗਿਆਨੀ ਜੀ ਦਾ ਜੋ ਹਾਲ ਹੈਗਾ ਤੇਰੇ ਸਾਹਮਣੇ ਈ ਆ। ਏਹ ਨਾ ਆਪ ਦੱਸਦੇ ਆਪਣਾ ਦੁੱਖ ਨਾ ਦੱਸਣ...।"

ਆਪਣੇ 'ਤੇ ਆਉਣ-ਟਿਕਣ ਲੱਗੀ ਬਾਤ-ਚੀਤ ਨੂੰ ਗਿਆਨੀ ਜੀ ਨੇ ਓਸਲੇ ਈ ਰੋਕ ਦੇਣਾਂ। ਇਸ਼ਾਰਾ ਕਰਕੇ ਡੋਲਦੇ ਹੱਥ ਦਾ...। ਇਮੇਂ ਈ ਕਰਦੇ ਆ ਮੁੱਢ-ਸ਼ੁਰੂ ਤੋਂ। ਆਦਤ ਐ ਉਨ੍ਹਾਂ ਦੀ। ਹੁਣ ਤੱਕ ਦੇ ਝੱਲੇ ਦੁੱਖਾਂ-ਕਸ਼ਟਾਂ ਦਾ, ਕੀਤੇ ਕੰਮਾਂ-ਕਾਰਾਂ ਦਾ ਉਨ੍ਹਾਂ ਕਦੇ ਸਿਲਾ ਨਈਂ ਖੱਟਿਆ। ਸਿਲਾ ਤਾਂ ਇਕ ਪਾਸੇ ਰਿਹਾ, ਬਾਤ-ਚੀਤ ਤਕ ਨਈਂ ਹੋਣ ਦਿੱਤੀ ਆਪਣੇ 'ਤੇ। ਪਿਆਰੇ ਨੇ ਉਨ੍ਹਾਂ ਦੀ ਇਸ ਬੇ-ਰੁਖੀ 'ਤੇ ਫਿਰ ਉਮੇਂ ਈ ਕਰਨੀ ਆਂ। ਖਿਝ ਜਾਣਾਂ ਉਨ੍ਹੇ। ਝੱਟ-ਪੱਟ ਗੁੱਸੇ ਹੋ ਜਾਣਾਂ ਗਿਆਨੀ ਜੀ ਨਾਲ। ਰੋਸਾ-ਗੁੱਸਾ ਕਰਦਾ ਉਹ, ਉਹ ਤੇਰੇ ਲਾਗਿਉਂ ਵੀ ਉੱਠ ਖੜੋਊ। ਛੋਹਲੇ ਕਦਮੀਂ ਤੁਰਿਆ ਪਹਿਲਾਂ ਗੇਟ ਤਕ ਜਾ ਪੁੱਜੂ। ਫਿਰ ਟਾਈਗਰ ਨੂੰ ਧੁੱਪਿਓਂ ਛਾਂਮੇਂ ਕਰੂ। ਉਦ੍ਹੇ ਕੌਲੇ 'ਚ ਪਾਣੀ ਭਰੂ। ਉਦ੍ਹੇ ਹਿੱਸੇ ਦੀ ਰੱਖੀ ਰੋਟੀ ਕੀਲੀਓਂ ਲਾਹ ਕੇ ਉਦ੍ਹੀ ਥਾਲੀ 'ਚ ਰੱਖੂ। ਓਥੋਂ ਮੁੜ ਕੋਠੀ ਅੰਦਰ ਚਲਿਆ ਜਾਊ। ਫਿਰ, ਚਾਹ ਬਣਾ ਕੇ ਲਿਆਊ ਸਭ ਲਈ। ਏਨੇ ਚਿਰ 'ਚ ਉਦ੍ਹਾ ਹਿਰਖ਼-ਰੋਹ ਮੁੱਕ-ਮੁਕਾ ਜਾਣਾਂ। ਰੋਸਾ-ਗੁੱਸਾ ਲਹਿ-ਲੁਹ ਜਾਣਾ। ਇਕ-ਦਮ ਸਹਿਜ ਹੋ ਜਾਣਾ ਉਨ੍ਹੇ। ਤੇਰੇ, ਗਿਆਨੀ ਜੀ ਦੇ ਲਾਗੇ ਬੈਠ, ਘੁੱਟੇ-ਵੱਟੀ ਚਾਹ ਪੀਂਦਾ ਉਹ ਕੋਈ ਨਾ ਕੋਈ ਕਹਾਣੀ-ਕਿੱਸਾ ਛੇੜਨ ਲਈ ਫਿਰ ਉਤਾਵਲਾ ਹੋ ਜਊ। ਕਿੱਸੇ-ਕਹਾਣੀਆਂ ਦਾ ਤਾਂ ਇਕ ਤਰ੍ਹਾਂ ਨਾ' ਭੰਡਾਰ ਆ ਪਿਆਰਾ। ਕਿੱਸੇ ਵੀ ਐਮੇਂ-ਕਿਮੇਂ ਦੇ ਨਈਂ ਮੂੰਹ-ਜ਼ੁਬਾਨੀ ਦੇ ਸੁਣੇ-ਸੁਣਾਏ। ਸਗੋਂ, ਉਦ੍ਹੇ ਮੌਰੀਂ ਝੱਲਿਆ, ਉਦ੍ਹੇ ਆਸ-ਪਾਸ ਵਾਪਰਿਆ ਸੱਚ ਹੁੰਦੇ ਆ, ਹਕੀਕਤੀ ਸੱਚ। ਪੈਂਤੀ-ਛੱਤੀ ਤੋਂ ਲੈ ਕੇ ਅੱਜ ਦਿਨ ਤੱਕ ਦਾ ਅਸਲੋਂ-ਅਸਲ।

ਧੂਤਾਂ ਆਲੇ ਹਰੀ ਸੂੰਹ, ਚੰਨਣ ਸੂੰਹ, ਨੈਣਾ ਸੂੰਹ ਨਾਲ ਵਾਹਵਾ ਨਿਭਦੀ ਸੀ, ਗਿਆਨੀ ਜੀ ਦੀ। ਤਿੰਨੋਂ ਸਿਰੇ ਦੇ ਸਿਆਣੇ ਵਿਦਵਾਨ-ਬੁੱਧੀਮਾਨ। ਕਦੀ ਉਹ ਆਏ ਹੁੰਦੇ ਮਲ੍ਹੇਆਲ, ਕਦੀ ਗਿਆਨੀ ਜੀ ਤੁਰੇ ਹੁੰਦੇ ਧੂਤੀਂ। ਗੁਆਂਢ-ਮੱਥਾ। ਪਿਆਰਾ ਹਰ ਥਾਂ ਨਾਲ। ਉਨ੍ਹੇ ਬਓਤ ਕੁਸ਼ ਸਿੱਖਿਆ-ਸਮਝਿਆ ਤਿੰਨਾਂ-ਚੌਹਾਂ ਤੋਂ। ਉਨ੍ਹਾਂ ਦੀ ਹੁੰਦੀ ਰਹਿੰਦੀ ਆਪੋ ਵਿਚ ਦੀ ਬਾਤ-ਚੀਤ 'ਚੋਂ। ਫੇਅਰ ਕਨੇਡਿਉਂ ਮੁੜਿਆ ਦਰਸ਼ਨ ਵੀ ਗੇੜਾ ਮਾਰਨ ਲੱਗ ਪਿਆ, ਲੰਗੇਰੀ ਆਲਾ ਦਰਸ਼ਨ ਸੂੰਹ। ਬੂਝਾ ਸੂੰਹ, ਤੇਜਾ ਸੂੰਹ ਦੀ



 

ਤਾਂ ਚਿਰਾਂ ਤੋਂ ਠਹਿਰਗਾਹ ਸੀ ਮਲ੍ਹੇਆਲ। ਉਹ ਟਿਕੇ ਰਹਿੰਦੇ ਸੀ ਕਈ ਕਈ ਦਿਨ ਗਿਆਨੀ ਜੀ ਪਾਸ। ਪੜ੍ਹਦੇ-ਪੜ੍ਹਾਉਂਦੇ ਰਹਿੰਦੇ ਸੀ ਬੌਲਾ-ਦਿੱਤੇ ਜੇਹੇ ਹੋ ਕੇ। ਖੂਹ 'ਤੇ ਜਾਂ ਰੋਅ ਆਲੇ ਖੇਤੀਂ। ਵਿਚ-ਵਾਰ ਖਹਿਬੜ ਵੀ ਪੈਂਦੇ ਸੀ ਆਪੋ-ਵਿਚ ਦੀ। ਊਂ ਬਹਿਸਬਾਜ਼ੀ ਤਾਂ ਚਲਦੀ ਈ ਰਹਿੰਦੀ ਸੀ। ਇਸ ਕੰਮ ਲਈ ਮਲ੍ਹੇਆਲ ਉਨ੍ਹਾਂ ਨੂੰ ਸਭ ਤੋਂ ਵੱਧ ਰਾਸ ਆਉਂਦਾ। ਇਕ ਪਾਸੇ ਚੋਅ, ਦੋ ਪਾਸੇ ਝਾੜ-ਬੂਝੇ, ਨੜੇ-ਸਰਕੜੇ। ਨੀਮ-ਪਹਾੜੀ ਟਿੱਬਿਆਂ ਤੇ ਵਲ੍ਹ ਖਾਂਦੀਆਂ ਪਗਡੰਡੀਆਂ 'ਤੇ ਘੁੰਮਦਾ-ਦੌੜਦਾ ਬੰਤ ਸੂੰਹ ਵੀ ਪਹਿਲੀਆਂ 'ਚ ਕਦੀ ਹੱਥ ਨਈਂ ਸੀ ਆਇਆ ਪੁਲਸ ਦੇ, ਨਾ ਕਿਸੇ ਨੂੰ ਆਉਣ ਦਿੱਤਾ ਸੀ ਮਲ੍ਹੇਆਲ ਪੁੱਜੇ ਨੂੰ।

ਆਏ-ਗਏ ਦੀ ਸਾਂਭ-ਸੰਭਾਲ, ਰਾਖੀ-ਦੇਖੀ ਦਾ ਜ਼ੁੰਮਾਂ ਪਿਆਰੇ ਸਿਰ। ਲੋੜ ਪੈਂਦ 'ਤੇ ਗੁਲਸ਼ਨ ਪੰਡਤ ਨੂੰ ਵੀ 'ਵਾਜ ਮਾਰ ਲਈ ਜਾਂਦੀ ਬਾਲ੍ਹਿਆਂ ਤੋਂ।

ਚਾਹ ਮੁਕਾ ਕੇ ਅੱਵਲ ਤਾਂ ਪਿਆਰੇ ਨੇ ਕੋਈ ਨਾ ਕੋਈ, ਕਿਸੇ ਨਾ ਕਿਸੇ ਦੀ ਕਹਾਣੀ ਆਪ ਈ ਛੇੜ ਲੈਣੀ। ਜੇ ਕੋਈ ਸੁਸਤੀ-ਵੁਸਤੀ, ਕੋਈ ਢਿੱਲ-ਮੱਠ ਹੁੰਦੀ ਦਿਸੇ ਤਾਂ ਤੂੰ ਆਪੂੰ ਪਹਿਲ ਕਰ ਲਈਂ। ਆਪਣੇ 'ਸਾਥ ਨਾਲ। ਆਪਣੇ ਖੋਜ-ਕਾਰਜ ਮੁਜਬ। 'ਆਦਮੀ ਬਨਾਮ ਆਦਮੀ', 'ਆਦਰਸ਼ ਬਨਾਮ ਵਹਿਸ਼ਤ', ਜੋ ਵੀ ਹੈ, ਜਿੰਦਾਂ ਦੀ ਵੀ ਹੈਗੀ ਤੇਰੀ ਲਿਖਤ ਦੀ ਸੁਰ-ਧੁਰੀ। ਉਸ ਮੁਜਬ ਇਸ਼ਾਰਾ ਮਾਰਨ ਲਈ ਤੂੰ ਸੰਘੇ ਦਾ, ਮਾਨ ਦਾ ਜਾਂ ਪਾਸ਼-ਪੱਡੇ 'ਚੋਂ ਕਿਸੇ ਇਕ ਦਾ ਨਾਂ ਲੈ ਲਈਂ। ਥੋੜ੍ਹੀ ਬਹੁਤ ਬਾਤ-ਚੀਤ ਵੀ ਕਰ ਲਈਂ, ਜਿੰਨੀ ਕੁ ਦਾ ਪਤਾ ਹੋਵੇ ਤੈਨੂੰ।

ਪਿਆਰੇ ਨੇ ਤੇਰੀ ਰਮਜ਼ ਓਸਲੇ ਸਮਝ ਜਾਣੀ ਆਂ। ਉਨ੍ਹੇ ਝੱਟ ਬੂਝਾ ਸੂੰਹ ਬਾਬੇ ਦਾ ਜ਼ਿਕਰ ਛੇੜ ਲੈਣਾਂ। ਉਦ੍ਹੇ ਵੱਡੇ-ਵਡੇਰੇ ਮਾਈ ਦਾਸ ਦੇ ਵਸਾਏ ਪਿੰਡ ਚੱਕ ਮਾਈ ਦਾਸ ਦਾ ਜ਼ਿਕਰ ਵੀ ਜ਼ਰੂਰ ਕਰੂ। ਉਸਦੀ ਸਾਦਗੀ, ਉਸਦੀ ਲਿਆਕਤ, ਉਦ੍ਹੇ ਸਿਰੜ-ਸਿਦਕ ਦੇ ਬਹੁਤ ਸਾਰੇ ਵੇਰਵੇ ਚੇਤੇ ਆ ਉਨ੍ਹੇਂ। ਬਿਲਗੇ ਬਾਬੇ ਨਾਲ ਅਰਜਨਟੀਨਾ 'ਚ ਹੋਏ ਤਾਲ-ਮੇਲ ਤੋਂ ਲੈ ਕੇ ਬੰਗਿਆਂ ਆਲੇ ਤਸੀਹਾ-ਘਾਟ ਤੱਕ। ਅੱਗੋਂ ਨਾਈ ਮਾਜਰੇ ਦੇ ਪੁਲ ਤੱਕ ਦਾ ਉਦ੍ਹਾ ਸਾਰਾ ਸਫ਼ਰ ਨੌਹਾਂ-ਪੋਟਿਆਂ 'ਤੇ ਉੱਕਰਿਆ ਪਿਆ ਪਿਆਰੇ ਦੇ।

ਬੂਝਾ ਸੂੰਹ ਬਾਬੇ ਦੀ ਕਥਾ ਛੋਹਣ ਲੱਗਾ ਪਿਆਰਾ ਪਹਿਲਾਂ ਤਾਂ ਹੁਣ ਦੇ ਖੱਬੂਆਂ ਨੂੰ ਸੌ ਗਾਲ੍ਹ ਵਾਹੂ। ਏਨਾਂ ਦੀ ਕੁਰਸੀ-ਭੁੱਖ, ਚੌਧਰ-ਭੁੱਖ ਨੂੰ ਟੋਟੇ ਹੋਈ ਲਹਿਰ ਦਾ ਵੱਡਾ ਕਾਰਨ ਦੱਸੂ। ਏਨ੍ਹਾਂ ਸਿਰ ਭਾਂਜਵਾਦੀ, ਸੋਧਵਾਦੀ, ਚਮੜੀ ਬਚਾਊ ਤਕ ਦੇ ਦੋਸ਼ ਲਾਉਂਦਾ-ਮੜ੍ਹਦਾ, ਉਹ ਐਲਾਨ ਕਰਨ ਵਾਂਗ ਆਖੂ—"ਏਹ ਤਾਂ ਚਿੱਟਿਆਂ-ਕਾਲ੍ਹਿਆਂ-ਨੀਲਿਆਂ ਨਾਲੋਂ ਵੀ ਹੇਠਾਂ ਨਿੱਘਰ ਗਏ ਆ। ਮੈਂ ਤਾਂ ਆਹਨਾਂ—ਅੜਾ ਐਨਕਲਾਬ ਏਨ੍ਹਾਂ ਦੇ ਟੀਚੇ 'ਚ ਈ ਸ਼ਾਮਲ ਨਈਂ ਹੈਗਾ। ਜੇ ਹੁੰਦਾ ਇਹ ਹੈਦਾਂ ਲੀਰੋ-ਲੀਰ ਨਾ ਹੁੰਦੇ। ਹੋਰ ਨਈਂ ਤਾਂ ਸਮੁੰਦ ਸੂੰਹ, ਨਈਂ ਸੱਚ ਤੇਜਾ ਸੂੰਹ ਸੁਤੰਤਰ ਦੀ ਸ਼ਰਮ ਕਰਦੇ। ਉਨ੍ਹੇ

ਅਪਣੀ ਚੌਂਤੀ ਸਾਲ ਪੁਰਾਣੀ ਲਾਲ ਪਾਰਟੀ, ਹਿੰਦ ਕੌਮਨਿਸਟ ਪਾਰਟੀ 'ਚ ਫ਼ੌਟ ਸ਼ਾਮਿਲ ਕਰਤੀ ਸੀ ਜੁਲਾਈ 52 'ਚ। ਉਨ੍ਹੇ ਕਿਹਾ ਸੀ—ਇਕੋ ਨਿਸ਼ਾਨੇ ਆਲੀਆਂ ਦੋ ਪਾਰਟੀਆਂ ਨਿਸ਼ਾਨੇ ਲਈ ਖ਼ਤਰਨਾਕ ਹੁੰਦੀਆਂ। ਕਿੱਥੇ ਉਹ ਕਿੱਥੇ ਆਹ ਕੁਰਸੀਖ਼ੋਰੇ। ਹਰ ਚੌਥੇ ਦਿਨ ਨਮਾਂ ਟੋਲਾ, ਨਮੀਂ ਕੁਰਸੀ, ਨਮਾਂ ਨਿਸ਼ਾਨ। ਏਨ੍ਹਾਂ ਤਾਂ ਜੱਖਣਾਂ ਪੱਟ ਕੇ ਰੱਖ ਤੀ ਲਾਲ ਝੰਡੇ ਦੀ। ਇਹ ਨਈਂ ਸੁਆਰ ਸਕਦੇ ਸਾਡੇ ਲੋਕਾਂ ਦਾ ਕੁਸ਼ ਵੀ...ਪੱਕੀ ਗੱਲ ਆ ਇਹ ਇਟ ਅਰਗੀ।"

ਇਹ ਸਾਰਾ ਕੁਸ਼ ਪਿਆਰੇ ਨੇ ਗਿਆਨੀ ਜੀ ਤੋਂ, ਤੇਜਾ ਸੂੰਹ ਸੁਤੰਤਰ ਤੋਂ, ਬੂਝਾ ਸੂੰਹ ਬਾਬੇ ਤੋਂ ਸਿੱਖ ਸਮਝਕੇ ਕੰਠ ਕੀਤਾ ਹੋਇਆ। ਬੂਝਾ ਸਿੰਘ ਬਾਬੇ ਨਾਲ ਤਾਂ ਬਹੁਤਾ ਈ ਲਗਾਓ ਸੀ ਪਿਆਰੇ ਦਾ। ਇਸ ਲੱਗ-ਲਗਾਓ 'ਚ ਪਿਆਰੇ ਨੇ ਇਕ ਵਾਰ ਬਾਬੇ ਨਾਲ ਥੋੜ੍ਹੀ ਕੁ ਜਿੰਨੀ ਛੇੜ-ਛਾੜ ਵੀ ਕਰ ਲਈ ਸੀ, ਮਲ੍ਹੇਆਲ ਆਇਆਂ। ਸਿੱਧਾ ਆਖ ਦਿੱਤਾ ਸੀ ਉਨ੍ਹੂੰ—"ਬੜਾ ਹੋਰ ਈ ਤਰ੍ਹਾਂ ਦਾ ਨਾਂਅ ਐ ਤੁਆਡਾ...ਏਹੋ ਜਿਆ ਨਾਂ ਕਦੇ ਸੁਣਿਆ ਨਈਂ, ਕੀਹਨੇ ਰੱਖਿਆ ਸੀ ਏਹ...?"

ਅੱਗੋਂ ਬੂਝਾ ਸੂੰਹ ਬਾਬੇ ਨੇ ਰਤੀ ਭਰ ਵੀ ਗੁੱਸਾ ਨਈਂ ਸੀ ਕੀਤਾ। ਸਗੋਂ ਦੋਨੋਂ ਬਾਹਾਂ ਉੱਚੀਆਂ ਕਰਕੇ ਖਿੜ-ਖਿੜਾ ਕੇ ਹੱਸਦਿਆਂ, ਹਲਕੇ-ਫੁਲਕੇ ਸੁਆਲ ਵਰਗਾ ਹਲਕਾ-ਫੁਲਕਾ ਜੁਆਬ ਓਸਲੇ ਈ ਘੜ-ਲੱਭ ਲਿਆ ਸੀ—"ਪਿਆਰਾ ਸਿਆਂ ਜਦ ਮੈਂ ਜੰਮਿਆ ਸੀ ਨਾ, ਓਦੋਂ ਈ ਮੇਰੀ ਮਾਂ ਨੂੰ ਪਤਾ ਲੱਗ ਗਿਆ ਕਿ ਮੈਨੂੰ ਜੰਮਣ ਤੋਂ ਪਹਿਲਾਂ ਹਰ ਗੱਲ ਦਾ ਗਿਆਨ ਆਂ। ਏਸ ਲਈ ਉਨ੍ਹੇ ਮੇਰਾ ਨਾਂਮ ਬੂਝਾ ਸੂੰਹ ਰੱਖ ਲਿਆ....ਮਤਲਬ ਕਿ ਮੈਨੂੰ ਹਰ ਗੱਲ ਦੀ ਸੂਝ-ਬੂਝ ਹੈਗੀ ਆ।"



ਏਨਾ ਕੁ ਹਾਸਾ-ਠੱਠਾ ਸ਼ੈਦ ਪਿਆਰੇ ਦੇ ਹੀ ਹਿੱਸੇ ਆਇਆ ਹੋਵੇ 'ਕੱਲੇ ਦੇ। ਨਈਂ ਆਮ ਕਰਕੇ ਬਾਬੇ ਦਾ ਚਿਹਰਾ ਗਹਿਰ-ਗੰਭੀਰ ਹੀ ਬਣਿਆ ਰਹਿੰਦਾ। ਬੋਲ-ਬਾਣੀ ਰੁੱਖੀ, ਕਈ ਵਾਰ ਕੌੜੀ-ਕੁਸੈਲੀ ਹੋਣ ਤੱਕ ਵੀ ਪੁੱਜ ਜਾਂਦੀ।

...ਦੇਸ਼ ਭਗਤ ਯਾਦਗਾਰ ਲਈ ਉਗਰਾਹੀ ਕਰਨੀ ਸੀ ਕਨੇਡਿਉਂ। ਉਸਾਰੀ ਕਮੇਟੀ 'ਚੋਂ ਤਿੰਨਾਂ ਨੂੰ ਬਦੇਸ਼ ਭੇਜਣ ਦੀ ਸਕੀਮ ਪਾਸ ਹੋਈ—ਸੈਕਟਰੀ ਗੁਰਮੁੱਖ ਸੂੰਹ ਲਲਤੋਂ, ਮੀਤ-ਪ੍ਰਧਾਨ ਕਰਮ ਸੂੰਹ ਚੀਮਾ ਤੇ ਬੂਝਾ ਸੂੰਹ ਬਾਬਾ। ਸੰਨ '58 ਦੀ ਗੱਲ ਆ ਇਹ।

ਬੂਝਾ ਸੂੰਹ ਮਿਥੇ ਟੈਮ ਤੋਂ ਥੋੜ੍ਹੇ ਕੁ ਦਿਨ ਪਹਿਲਾਂ ਅੰਗਲੈਂਡ ਜਾ ਪੁੱਜਾ ਆਪਣੇ ਖ਼ਰਚ 'ਤੇ। ਉਗਰਾਹੀ ਵਸੀਲੇ ਲੱਭਣ ਦੀ ਮਨਸ਼ਾ ਨਾਲ। ਜਹਾਜ਼ੋਂ ਉੱਤਰ ਸਿੱਧਾ ਕੇਸਰ ਸੂੰਹ ਗਿਆਨੀ ਦਾ ਬੂਹਾ ਜਾ ਖੜਕਾਇਆ—"ਮੈਂ ਦੇਸੋਂ ਆਇਆਂ, ਰਾਤ ਕੱਟਣੀ ਆਂ..।" ਕੇਸਰ ਸੂੰਹ, ਬੂਝਾ ਸੂੰਹ ਬਾਬੇ ਨੂੰ ਨਈਂ ਸੀ ਜਾਣਦਾ। ਤਾਂ ਵੀ ਉਹਦੀ ਬਜ਼ੁਰਗੀ ਨੂੰ ਜੀ-ਆਇਆਂ ਆਖ ਅੰਦਰ ਲੈ ਗਿਆ। ਰੱਜਮੀਂ ਟਹਿਲ-ਸੇਵਾ ਕੀਤੀ, ਵੱਖਰਾ ਕਮਰਾ ਦਿੱਤਾ ਸੌਣ ਨੂੰ। ਰਾਤੀਂ ਸੌਣ ਲੱਗਿਆਂ ਉਸਤੋਂ ਸਹਿਬਨ ਈ ਆਖਿਆ ਬਾਬੇ ਨੂੰ—"ਮੈਂ



 

ਤੁਆਨੂੰ ਪਛਾਣਿਆਂ ਨੀ...।" ਉੱਝ ਦੇਸ਼ ਤੋਂ ਆਇਆ ਹਰ ਬੰਦਾ ਕੇਸਰ ਸੂੰਹ ਗਿਆਨੀ ਲਈ ਆਪਣਾ ਹੁੰਦਾ ਸੀ, ਜਾਣਿਆ-ਪਛਾਣਿਆ ਹੋਵੇ ਭਾਮੇਂ ਬੇ-ਪਛਾਣ।

ਅੱਗੋਂ ਬਾਬੇ ਨੇ ਪਤਾ ਕੀ ਕਿਹਾ? ਕਹਿਣ ਲੱਗਾ—"ਤੂੰ ਨਈਂ ਜਾਣਦਾ ਮੈਨੂੰ, ਮੈਂ ਤੈਨੂੰ ਚੰਗੀ ਤਰ੍ਹਾਂ ਜਾਣਦਾਂ...। ਤੂੰ ਭਕਨੇ ਵੀ ਆਉਂਦਾ ਹੁੰਦਾ ਸੀ, ਤੂੰ ਕਈ ਸਾਲ ਪਰਦੇਸਾਂ 'ਚ ਰੁਲਦਾ ਰਿਹਾ। ਆਜ਼ਾਦ ਹਿੰਦ ਫੌਜ ਟੁੱਟਣ ਤੇ ਹੀਰੋਸ਼ੀਮਾ ਦੀ ਤਬਾਹੀ ਮਗਰੋਂ ਫਿਰ ਦੇਸ਼ ਪਰਤ ਆਇਆ। ਤੂੰ ਦਸ ਸਾਲ ਆਪਣੇ ਦੇਸ਼ 'ਚ ਖੇਹ ਖਾਧੀ। ਜਿਸ ਦੇ ਖਿਲਾਫ਼ ਤੂੰ ਹਥਿਆਰਬੰਦ ਇਨਕਲਾਬੀਆਂ ਨਾਲ ਜੁੜਿਆ ਰਿਹਾ, ਫਿਰ ਉਸੇ ਦੇਸ਼ 'ਚ ਸ਼ਰਨ ਲੈ ਲਈ...।"

ਇਕ ਬੇ-ਪਛਾਣ, ਸ਼ਰਨ ਆਏ ਬੰਦੇ ਦੀ ਐਨੀ ਰੁੱਖੀ ਬੋਲ-ਬਾਣੀ! ਕੇਸਰ ਸੂੰਹ ਗਿਆਨੀ ਹੋਣੀ ਅਲਮਸਤ ਆਦਮੀ ਸਨ। ਉਨ੍ਹਾਂ ਏਸ ਪਾਸੇ ਵੱਲ ਧਿਆਨ ਈ ਨਾ ਦਿੱਤਾ। ਬੱਸ ਏਨਾ ਕੁ ਕਿਹਾ ਅੱਗੋਂ, ਉਹ ਵੀ ਹਾਸੇ-ਹਾਸੇ 'ਚ—"ਤੁਸੀਂ ਵੀ ਹੁਣ ਓਸੇ ਫਰੰਗੀ ਦੀ ਸ਼ਰਨ ਆਇਓਂ ਆਂ, ਭਾਮੇਂ ਉਗਰਾਹੀ ਬਹਾਨੇ ਹੀ ਸਹੀ...।"

ਅੱਗੋਂ ਬੂਝਾ ਸੂੰਹ ਬਾਬਾ ਚੁੱਪ। ਕੀ ਜਆਵ ਦਿੰਦਾ। ਉਦ੍ਹੀ ਚੁੱਪ ਦਾ ਕਾਰਨ ਹੋਰ ਵੀ ਸੀ। ਲੰਡਨ ਪੁੱਜਦਿਆਂ ਸਾਰ ਉਨ੍ਹੂੰ ਹੁਕਮ ਆ ਮਿਲਿਆ ਸੀ ਜਲੰਧਰੋਂ, ਪਈ—'ਬਾਬੇ ਲਲਤੋਂ, ਬਾਬੇ ਚੀਮੇਂ ਨਾਲ ਬੂਝਾ ਸੂੰਹ ਦੀ ਥਾਂ ਭੋਲਾ ਸੂੰਹ ਜਾਏਗਾ ਕਨੇਡੇ। ਉਦ੍ਹੀ ਧੀ ਰਹਿੰਦੀ ਆ ਵਿਕਟੋਰੀਆ। ਉਹ ਉਗਰਾਈ ਕਰਨ 'ਚ ਬਹੁਤ ਇਮਦਾਦ ਕਰੂ।'

ਬੂਝਾ ਸੂੰਹ ਉਦਾਸ ਹੋਇਆ ਸੀ ਜਾਂ ਗੁੱਸੇ, ਕੁਝ ਪਤਾ ਨਈਂ ਸੀ ਲੱਗਾ ਕੇਸਰ ਸੂੰਹ ਨੂੰ। ਬੱਸ ਏਨਾ ਕੁ ਈ ਸੁਣਿਆ ਸੀ ਉਨ੍ਹੇ ਬਾਬੇ ਮੂੰਹੋਂ—"ਮੈਂ ਤਾਂ ਮਰਜ਼ੀ ਨਾਲ ਮੁੜੂੰ ਵਾਪਸ...।"

ਥੋੜ੍ਹੇ ਕੁ ਦਿਨੀਂ ਕੇਸਰ ਸੂੰਹ ਨੇ ਕੁਝ ਪੱਲਿਉਂ, ਕੁਝ ਯਾਰਾਂ-ਮਿਤਰਾਂ ਤੋਂ ਕਰ ਕਰਾ ਕੇ ਉਦ੍ਹੀ ਵਾਪਸੀ ਲਈ ਕਿੰਨੇ ਸਾਰੇ ਪੌਂਡ 'ਕੱਠੇ ਕਰ ਲਿਆਂਦੇ। ਅੱਗੋਂ ਬੂਝਾ ਸੂੰਹ ਹੋਰ ਵੀ ਖਫ਼ਾ ਹੋ ਗਿਆ। ਉਦ੍ਹੀ ਬਾਂਹ ਮਰੋੜਦਿਆਂ ਪਹਿਲੇ ਦਿਨ ਨਾਲੋਂ ਵੀ ਕੌੜਾ-ਕੁਸੈਲਾ ਉੱਤਰ ਦੇ ਮਾਰਿਆ ਉਸਨੂੰ—"ਮੈਂ ਕਦੇ ਕਿਸੇ ਅੱਗੇ ਹੱਥ ਨਈਂ ਅੱਡੇ। ਨਾ ਈ ਅੱਡਣੇ ਆਂ। ਭੁੱਖਾ ਮਰ ਜਾਣਾ ਮਨਜ਼ੂਰ ਆ। ਮੈਂ ਤਾਂ ਪਾਰਟੀ ਤੋਂ ਵੀ ਧੇਲਾ ਨੀ ਲਿਆ ਕਦੀ। ਨਾ ਤੈਤੋਂ ਲੈਣਾਂ। ਤੇਰੇ ਅਰਗੇ ਗੱਦੀ ਦੇਸ਼ ਨੂੰ ਨਮੀਂ ਗੁਲਾਮੀ 'ਚ ਫਸਾ ਕੇ ਆਪੂੰ ਖਿਸਕੇ ਫਿਰਦੇ ਆ। ਦੇਸ਼ ਨੂੰ ਅਸਲੀ ਆਜ਼ਾਦੀ ਲਈ ਸੂਰਮਿਆਂ ਦੀ ਲੋੜ ਐ। ਕੁਰਸੀਬਾਜ਼ਾਂ ਦੀ ਨਈਂ। ਕੁਰਸੀਬਾਜ਼ਾਂ ਨੇ ਤਾਂ ਮਜ਼ਬ੍ਹ ਦੇ ਨਾਂਅ 'ਤੇ ਇਨਸਾਨੀਅਤ ਦੁਫਾੜ ਕਰ ਦਿੱਤੀ ਆ। ਅਮੀਰ ਹੋਰ ਅਮੀਰ ਹੋ ਗਿਆ। ਗਰੀਬ, ਕਿਸਾਨ, ਕਾਮੇਂ, ਯੋਧੇ ਹੁਣ ਵੀ ਕੁਰਸੀਬਾਜ਼ਾਂ ਦੇ ਪੈਰਾਂ 'ਚ ਰੁਲ੍ਹੀ ਜਾਂਦੇ ਆ। ਮੁੜ ਤੂੰ ਮੀਂ ਪਿੱਛੇ। ਜੇ ਤੇਰੇ 'ਚ ਕੋਈ ਕਣੀ ਐ ਤਾਂ...।"

ਏਨ੍ਹਾਂ ਸਾਰੀਆਂ ਗੱਲਾਂ-ਬਾਤਾਂ ਦਾ ਪਿਆਰੇ ਨੂੰ ਵੀ ਪਤਆ। ਪੂਰੀ ਤਰ੍ਹਾਂ ਚੇਤੇ



 

ਆ ਉਨੂੰ। ਪਰ, ਉਹ ਜ਼ਰਾ ਹੋਰ ਤਰ੍ਹਾਂ ਦੱਸੂ। ਆਪਣੇ ਢੰਗ ਨਾ'। ਉਨ੍ਹੇ ਕਹਿਣਾ—"ਕਿਉਂ ਫੜਦਾ ਪੌਂਡ ਬਾਬਾ, ਕੇਸਰ ਸੂੰਹ ਤੋਂ। ਉਦ੍ਹੇ ਹੱਥ-ਪੈਰ ਹੈ ਨੀ ਸੀ ਨਾਲ। ਏਸ ਕੰਮ ਨੂੰ ਹੋਰ ਥੋੜ੍ਹੇ ਆ ਚੰਦੇ-ਬਾਜ਼। ਹਰੇਕ ਕੋਈ ਨਾ ਕੋਈ ਤੁਰਿਆ ਹੁੰਦਾ ਕਨੇਡੇ-ਮਰੀਕੇ-ਗਲੈਂਡ। ਡਾਲਰ-ਪੌਂਡ 'ਕੱਠੇ ਕਰਨ। ਅਖੇ-ਐਨਕਲਾਬ ਕਰਨਾ ਹਿੰਦਸਤਾਨ 'ਚ। ਡੁੱਬ ਕੇ ਨਈਂ ਮਰਦੇ ਐਹੋ ਜੇਏ ਐਨਕਲਾਬੀ। ਏਹ ਬਾਬਾ ਈ ਸੀ, ਜਿਨ੍ਹੇ ਹੱਥੀਂ ਕਮਾ ਕੇ ਪੌਂਡ ਜੋੜੇ ਸੀ, ਜਲੰਧਰ ਆਲੇ ਹਾਲ ਲਈ।"

ਏਹ ਪੌਂਡਾਂ ਵਾਲੀ ਗੱਲ ਦੱਸਣ ਲੱਗਾ ਪਿਆਰਾ ਫਿਰ ਸ਼ਾਂਤ-ਚਿੱਤ ਹੋ ਜਊ। ਕਾਫ਼ੀ ਸਾਰਾ ਸਹਿਜ-ਧੀਰਜ ਰੱਖ ਕੇ ਬਾਕੀ ਦੀ ਗੱਲ ਪੂਰੀ ਕਰੂ—"ਕੇਸਰ ਸੂੰਹ ਨਾ' ਔਖੇ ਭਾਰੇ ਹੋ ਕੇ ਬਾਬੇ ਹੋਣੀ ਰਤਨੀ ਕੋਲ੍ਹ ਚਲੇ ਗਏ। ਗਿਆਨੀ ਜੀ ਦੀ ਭੈਣ ਰਤਨੋ ਕੋਲ੍ਹ ਸਓਥਆਲ। ਆਹ ਕੋਠੀ ਆ ਜੇਹੜੀ। ਉਦ੍ਹੇ ਕੋਲ ਓਥੇ ਵੀ ਬੜੀ ਵੱਡੀ ਕੋਠੀ ਆ। ਓਸੇ ਈ ਰਬੜ ਮਿੱਲ 'ਚ ਕੰਮ 'ਤੇ ਜਾ ਲੱਗੇ, ਜਿੱਥੇ ਰਤਨੋ ਕਰਦੀ ਸੀ। ਤਨਖ਼ਾਹ ਸੱਤ ਪੌਂਡ ਹਫ਼ਤੇ ਦੇ। ਬਾਬਾ ਲਲਤੋਂ, ਬਾਬਾ ਚੀਮਾ ਕਨੇਡਿਉਂ ਗੇੜਾ ਮਾਰ ਕੇ ਮੁੜ ਵੀ ਆਏ ਜਲੰਧਰ, ਪਰ ਬੂਝਾ ਸੂੰਹ ਹਜੇ ਵੀ ਗਲੈਂਡ। ਆਪਣੀ ਧੁਨ 'ਚ ਮਸਤ। ਏਸ ਗੱਲੇ ਬੜਾ ਹੱਠੀ ਸੀ ਉਹ। ਕੰਮ ਜਿਹੋ ਜਿਹਾ ਵੀ ਮਿਲੇ, ਕਿਤੇ ਵੀ ਮਿਲੇ, ਉਨ੍ਹੇ ਕਦੀ ਸੰਗ-ਸ਼ਰਮ ਨਈਂ ਸੀ ਮੰਨੀ...।"

ਚਲਦੀ ਗੱਲ 'ਚ ਪਿਆਰੇ ਨੇ ਬੂਝਾ ਸੂੰਹ ਬਾਬੇ ਦੇ ਕੰਮ-ਹੱਠ ਦੀ ਹੋਰ ਇਕ ਵਾਰਤਾ ਵੀ ਨਾਲ ਜੋੜ ਦੇਣੀ ਆਂ। ਅਰਜਨਟਾਈਨਾ ਦੇ ਰਸੀਫ਼ੇ ਇਲਾਕੇ 'ਚ ਬੇਪਾਰਾਮਾਂ ਆਲੇ ਨੌਰੰਗ ਸੂੰਹ ਦੇ ਫ਼ਾਰਮ ਆਲੀ। ਦੱਸਣੀ ਏਹ ਵੀ ਉਨ੍ਹੇ ਆਪਣੇ 'ਸਾਬ ਨਾਲ ਈ ਐ। ਵਿਚ-ਵਾਰ ਤਲਖ਼ ਹੋ ਕੇ, ਵਿਚ-ਵਾਰ ਸਹਿਜ-ਧੀਰਜ ਰੱਖਦਿਆਂ। ਉਨ੍ਹੇ ਆਖਣਾ—"ਆਹ ਜੇੜ੍ਹੇ ਤੁਰੇ ਫਿਰਦੇ ਆ ਕਾਰਾਂ-ਮੋਟਰਾਂ 'ਚ ਵੱਡੇ ਐਨਕਲਾਬੀ, ਪੱਖਿਆਂ-ਕੂਲਰਾਂ ਮੂਹਰੇ ਬੈਠਿਆਂ ਵੀ ਜੇਨ੍ਹਾਂ ਦੀ ਗਰਮੀ ਨਈਂ ਲਹਿੰਦੀ, ਏਨ੍ਹਾਂ ਸਹੁਰੀ ਦਿਆਂ ਨੇ ਛਿੱਕੂ ਰੀਸ ਕਰਨੀ ਆ ਬੂਝਾ ਸੂੰਹ ਬਾਬੇ ਦੀ। ਏਨ੍ਹਾਂ ਨੂੰ ਆਖੋ ਖਾਂ ਰੁੱਗ ਭਰ ਚਰ੍ਹੀ-ਬਾਜਰਾ, ਪੱਠਾ-ਦੱਥਾ ਈ ਚੁੱਕ ਕੇ ਐਥੋਂ ਓਅਥੇ ਰੱਖ ਦੇਣ। ਨਈਂ ਰੱਖ ਸਕਦੇ ਏਹ। ਏਨ੍ਹਾਂ ਦੇ ਗਿੱਟੇ-ਗੋਡਿਆਂ 'ਚ ਹੈ ਨਈਂ ਕਣ ਰਤਾ-ਮਾਸਾ ਵੀ। ਇਕ ਦਿਨ ਵੀ ਕਿਤੇ ਵਾਢੀ-ਟੋਕੀ ਆਲਾ ਕੰਮ ਕਰ ਕੇ ਦੱਸਣ। ਇਹ ਬੂਝਾ ਸੂੰਹ ਈ ਸੀ, ਜਿਨ੍ਹੇ ਇਕ ਮਹੀਨੇ 'ਚ ਏਨੀਆਂ ਛੱਲੀਆਂ ਤੋੜੀਆਂ, ਏਨੀਆਂ ਤੋੜੀਆਂ ਖੜ੍ਹੇ ਟਾਂਡਿਆਂ ਨਾਲੋਂ, ਵੱਡੇ-ਵੱਡੇ ਬੋਰੇ ਦੋਨਾਂ ਮੋਢਿਆਂ 'ਤੇ ਲਟਕਾ ਕੇ, ਕਿ ਉਨ੍ਹਾਂ 'ਚੋਂ ਇੱਕੀ ਕੁਐਂਟਲ ਦਾਣੇ ਨਿਕਲੇ ਸੀ, ਬੇਪਾਰਾਮਾਂ ਆਲੇ ਨਰੰਗ ਸੂੰਹ ਦੇ ਫ਼ਾਰਮ 'ਤੇ ਰਸੀਫ਼ੇ। ਏਦਾਂ ਹੁੰਦੇ ਆ ਕੰਮ। ਏਨੂੰ ਕਹਿੰਦੇ ਆ ਸਿਰੜ-ਸਿਦਕ। ਐਹੋ ਜੇਏ ਬੰਦੇ ਈ ਤੁਰਦੇ ਆ ਕਾਮਾਂ ਲੋਕਾਂ ਨਾ' ਜੁੜ ਕੇ। ਉਦੋਂ ਹਜੇ ਬਾਬਾ ਕਿਸੇ ਲਹਿਰ ਨਾਲ ਨਈਂ ਸੀ ਜੁੜਿਆ। ਕੰਮ-ਕਾਰ ਲੱਭਦਾ-ਲੱਭਦਾ ਜਾ ਰਲ੍ਹਿਆ ਸੀ ਬਿਲਗੇ ਬਾਬੇ ਨਾਲ, ਅਰਜਨਟੀਨਾ। ਓਥੋਂ...ਓਥੋਂ ਬੱਸ ਚੜ੍ਹ ਗਿਆ ਫੇਅ



 

ਪੱਕੀ ਲੀਹੇ। ਪਹਿਲਾਂ ਕਿਰਤੀ ਕੌਮਨਿਸਟ, ਫੇਅਰ ਲਾਲ ਕੌਮਨਿਸਟ, ਫੇਅਰ ਪਰਜਾ-ਮੰਡਲ ਲਹਿਰ, ਫੇਅਰ ਨਕਸਲਬਾੜੀਆ। ਚੱਲ ਸੋ ਚੱਲ, ਰੁਕਿਆ ਨਈਂ ਕਿਤੇ ਅੱਧ-ਵਿਚਾਲੇ। ਨਾ ਈ ਪਿਛਲ-ਖੁਰੀ ਤੁਰਿਆ ਪੈਰ ਭਰ ਵੀ। ਖ਼ੀਰਲੇ ਦਮ ਤੱਕ ਹਾਰ ਨੀ ਮੰਨੀ।"

ਬੂਝਾ ਸੂੰਹ ਬਾਬੇ ਦੀ ਕਥਾ-ਵਾਰਤਾ ਦੱਸਦੇ ਪਿਆਰੇ ਨਾਲ ਓਦਾਂ ਨਈਂ ਹੋਣੀ ਜਿੰਦਾਂ ਦੀਸ਼ੇ ਦਾ, ਬਚਿੱਤਰ ਸੂੰਹ ਮਾਸਟਰ ਦਾ ਹਾਲ-ਹਵਾਲ ਦੱਸਦਿਆਂ ਹੁਣੇ ਹੋਈ ਸੀ, ਥੋੜ੍ਹਾ ਕੁ ਚਿਰ ਪਹਿਲਾਂ। ਹੁਣ ਨਾ ਉਦ੍ਹੇ ਗਲੇ ਦਾ ਗੱਚ ਭਰਨਾ, ਨਾ ਈ ਹਟਕੋਰੇ ਸੁਣਾਈ ਦੇਣੇ। ਹੁਣ ਉਦ੍ਹਾ ਰੰਗ-ਢੰਗ ਈ ਬਦਲ ਗਿਆ ਲੱਗਣਾਂ ਆ ਤੈਨੂੰ। ਅਜੀਬ ਤਰ੍ਹਾਂ ਦੀ ਲਿਸ਼ਕ-ਚਮਕ, ਭਖਣ-ਟਹਿਕਣ ਲੱਗ ਪੈਣੀ ਆਂ ਉਦ੍ਹੇ ਮੂੰਹ-ਚਿਹਰੇ 'ਤੇ। ਅੱਖਾਂ ਦੀ ਸਿਲ੍ਹ-ਸਲਾਬ੍ਹ ਨੇ ਆਪਣੇ ਢੰਗ ਦੀ ਭਾਅ ਮਾਰਨ ਲੱਗ ਪੈਣਾ। ਹੁਣ ਤੈਨੂੰ ਪਿਆਰੇ ਅੰਦਰ ਇਕ ਵੱਖਰੀ ਤਰ੍ਹਾਂ ਦਾ ਪਿਆਰਾ ਦਾਖ਼ਲ ਹੋ ਗਿਆ ਲੱਗੂ। ਉਦ੍ਹੇ ਤੇਜ਼-ਤਰਾਰ ਬੋਲ ਪੂਰੀ ਗੜ੍ਹਕਮੀਂ ਲੈਅ 'ਚ ਤੇਰੇ ਤੱਕ ਅੱਪੜਦੇ ਆਖਣਗੇ—"ਕਿਉਂ ਕਾਕਾ ਠੀਅਕ ਆ ਏਹ...। ਕੀ ਨਾਂ ਤੇਰਾ....ਹਾਂ, ਆਇਆ ਚੇਤੇ, ਪਰਮਜੀਤ। ਕਾਕਾ ਪਰਮਜੀਤ ਪਤਆ ਈ ਹੋਣਾਂ ਤੈਅਨੂੰ...। ਪਤਆ ਕਿ ਨਈਂ ਪਤਾ! ਬੂਝਾ ਸੂੰਹ ਬਾਬੇ ਦੇ ਖ਼ੀਰਲੇ ਟੈਮ ਦਾ। ਨਾਈ ਮਾਜਰੇ ਆਲੇ ਪੁਲ ਦੇ ਸਾਕੇ ਦਾ, ਲਾਸ਼ ਲਿਆ ਰੱਖੀ ਸੀ ਜਿੱਥੇ ਬੰਗਿਆਂ ਆਲੇ ਰੈਸਟ-ਹਾਊਸ 'ਚ ਗੋਲੀਆਂ ਮਾਰ ਕੇ। ਏਹ ਤਾਂ ਹਿੰਮਤ ਕਰ ਲਈ ਸੀ ਕਿਸ਼ੋਰੀ ਲਾਲ ਨੇ, ਲਲਤੋਂ ਬਾਬੇ, ਬਿਲਗੇ ਬਾਬੇ ਨੇ, ਹੋਰਨਾਂ ਕਈਆਂ ਨੇ ਰਲ੍ਹ-ਮਿਲ੍ਹ ਕੇ। ਦਰਬਾਰਾ ਸੂੰਹ ਢਿਲੋਂ ਦੀ ਕੀਤੀ ਕਿਤੇ ਭੁਲਣੀ ਆ ਕਿਸੇ ਨੂੰ। ਉਨ੍ਹੇ ਪੈਰਵੀ ਕੀਤੀ ਐਨ ਡਟ ਕੇ। ਤਾਰਕੁੰਡੇ ਵਕੀਲ ਨੂੰ ਨਾਲ ਲਿਆ। ਦਿੱਲੀ ਆਲੇ ਤਾਰਕੁੰਡੇ ਨੂੰ। ਪਤਆ ਈ ਹੋਣਾਂ ਤੈਨੂੰ ਕੌਣ ਸੀ ਭਲਾ ਤਾਰਕੁੰਡੇ! ਪਤਆ ਆ ਕਿ ਨਈਂ ਪਤਾ? ਉਹ ਵਕੀਲ ਵੀ ਸੀ ਬੜਾ ਵੱਡਾ ਤੇ ਸੀਈ ਵੀ ਧੜੱਲੇਦਾਰ। ਉਹ ਮੁਖੀਆ ਵੀ ਸੀ ਮਨੁੱਖਾਂ ਦੇ ਹੱਕਾਂ-ਹਕੂਕਾਂ ਦੀ ਰਾਖ਼ੀ ਕਰਨ ਆਲੀ ਸਭਾ ਦਾ। ਕੀ ਨਾਂ ਉਦ੍ਹਾ ਭਲਾ ਜਿਆ-ਮਾਨੁੱਖੀ ਅਧਿਕਾਰ ਸਭਾ। ਉਨ੍ਹੇ ਪਾ ਦਿਤੇ ਸਾਰੇ ਕਾਤਲ ਵੱਟੋ-ਵੱਟ ਕਿ। ਨਈਂ ਤਾਂ ਮਿੱਟੀ ਰੋਲ੍ਹ ਤੀ ਸੀ ਸਾਧਾ ਸੂੰਹ ਡਿਪਟੀ ਨੇ। ਪਤਆ ਈ ਹੋਣਾਂ ਤੈਨੂੰ। ਸੱਤਰ ਸੰਨ ਦੇ ਸੱਤਮੇਂ ਮੀਨ੍ਹੇ ਦੀ ਸਤ੍ਹਾਈ ਤਾਰੀਕ ਨੂੰ ਸ਼ਾਮ ਦੇ ਘੁਸਮੁਸੇ 'ਚ ਬੂਝਾ ਸੂੰਹ ਬਾਬਾ ਸੈਕਲ 'ਤੇ ਰਸੂਲਪੁਰ ਆਲੇ ਕੱਚੇ ਰਾਹੇ ਤੁਰਿਆ ਜਾਂਦਾ ਸੀ ਨਗਰ ਪਿੰਡ ਨੂੰ ਆਪਣੇ ਧਿਆਨ। ਮਗਰੋਂ ਫਲੌਰ ਆਲੀ ਪੁਲਸ ਨੇ ਜੀਪ ਉਦ੍ਹੇ ਸੈਕਲ 'ਚ ਲਿਆ ਮਾਰੀ। ਉਨੂੰ ਕੱਚੇ ਰਾਹ 'ਚ ਡਿੱਗੇ ਨੂੰ ਸੈਕਲ ਸਮੇਤ ਜੀਪ 'ਚ ਸੁੱਟ ਕੇ ਫਲੌਰ ਆਲੇ ਡਾਕ-ਬੰਗਲੇ ਲੈ ਗਏ। ਓਥੇ ਬੈਠੇ ਸਾਧਾ ਸੂੰਹ ਡਿਪਟੀ ਨੇ ਲਗਦੇ ਹੱਥ ਬਾਬੇ ਨੂੰ ਜਾ ਪੇਸ਼ ਕੀਤਾ ਜਲੰਧਰ, ਵੱਡੇ ਸਾਬ੍ਹ ਕੋਲ। ਅਗੋਂ ਵੱਡਾ ਸਾਬ੍ਹ, ਡਿਪਟੀ ਨਾਲੋਂ ਵੀ ਬਾਗ਼ੋ-ਬਾਗ਼। ਸਟਾਰ ਦੀਹਦੇ ਸੀ ਉਨੂੰ ਸਾਹਮਣੇ। ਐਡਾ ਵੱਡਾ ਮਾਰਕਾ ਮਾਰਿਆ ਸੀ ਉਨ੍ਹੇ। ਇਕ ਬਿਆਸੀ ਸਾਲਾ ਵਿਰਧ ਬਾਬਾ ਸੈਕਲ ਤੋਂ ਹੇਠਾਂ ਸੁੱਟ



 

ਕੇ ਗ੍ਰਿਫ਼ਤਾਰ ਕੀਤਾ ਸੀ ਉਦ੍ਹੀ ਹਥਿਆਰਬੰਦ ਗਾਰਦ ਨੇ। ਏਦੂੰ ਵੱਡੀ ਜਿੱਤ ਹੋਰ ਕੀ ਹੋ ਸਕਦੀ ਸੀ ਉਦ੍ਹੀ, ਉਦ੍ਹੇ ਮਹਿਕਮੇਂ ਦੀ। ਹੋਰ ਸੁਣ ਅੱਗੇ—ਉਨ੍ਹੇ ਬੇੜੀਆਂ ਹੱਥਕੜੀਆਂ 'ਚ ਜਕੜੇ ਬਾਬੇ ਨੂੰ ਸਕੰਦਰੀ ਹੈਂਕੜ 'ਚ ਪਤਾ ਕੀ ਪੁੱਛਿਆ? ਉਨ੍ਹੇ ਪੁੱਛਿਆ ਸੀ—"ਹੁਣ ਦੱਸ ਬੁੜ੍ਹਾ ਸਿਆਂ ਤੇਰੇ ਨਾਲ ਕੀ ਸਲੂਕ ਕਰਾਂ?" ਬਉਤੀ ਦੌੜ-ਧੁੱਪ ਕਰਕੇ ਸਰੀਰੋਂ ਬਉਤ ਈ ਲਿੱਸੇ ਹੋਏ ਬਾਬੇ ਦੀ ਸੁਰ ਭਾਮੇਂ ਗੜ੍ਹਕਮੀਂ ਨਈਂ ਸੀ ਰਈ, ਤਾਂ ਵੀ ਅੱਗੋਂ ਠੋਕਮਾਂ ਜੁਆਬ ਦਿੱਤਾ ਸੀ ਉਨ੍ਹੂੰ। ਉਨ੍ਹੂੰ ਕਿਹਾ ਸੀ ਬਾਬੇ ਨੇ—"ਜੇ ਤਾਂ ਸੁਪਾਈ ਤੋਂ ਤਰੱਕੀ ਕਰਕੇ ਸੁਪਰਡੈਂਟ ਬਣਿਆਂ ਤਾਂ ਤੂੰ ਕਿਸੇ ਗਰੀਬ ਕਿਸਾਨ  ਦਾ ਪੁੱਤ ਹੋਣਾਂ, ਮੈਨੂੰ ਛੱਡ ਦੇ। ਤਾਂ ਕਿ ਮੈਂ ਗਰੀਬ ਕਿਸਾਨਾਂ ਦੀ ਹੋਰ ਸੇਵਾ ਕਰ ਸਕਾਂ। ਜੇ ਤੂੰ ਕਿਸੇ ਜਾਗੀਰਦਾਰ ਘਰਾਣੇ 'ਚੋਂ ਆਂ ਤਾਂ ਮੈਂ ਤੇਰਾ ਜਮਾਤੀ ਦੁਸ਼ਮਣ ਆਂ, ਮੈਨੂੰ ਗੋਲੀ ਮਾਰ ਦੇ...।"

ਅੱਗੋਂ ਵੱਡਾ ਸਾਬ੍ਹ ਚੁੱਪ। ਬੋਲਦਾ ਵੀ ਕੀ। ਅੰਦਰੋਂ ਅੰਦਰ ਵਿੱਸ ਘੋਲਦਾ ਰਿਆ। ਵਿੱਸ ਘੋਲਦੇ ਨੇ ਉਨ੍ਹੇ ਬਾਬੇ ਨੂੰ ਮੁੜ ਡਿੱਪਟੀ ਦੇ ਹਵਾਲੇ ਕਰ ਦਿੱਤਾ, ਸਾਧਾ ਸੂੰਹ ਦੇ। ਸਾਧਾ ਸੂੰਹ ਨੇ ਬਾਬੇ ਨੂੰ ਫਿਰ ਲਿਆ ਸੁੱਟਿਆ ਬੰਗਿਆਂ ਆਲੇ ਤਸੀਹਾ ਘਾਟ 'ਚ। ਪੁੱਛ-ਗਿੱਛ ਲਈ। ਰਾਤ ਭਰ ਪੁੱਛ-ਗਿੱਛ ਹੁੰਦੀ ਰਈ ਪੁਲਸੀਆਂ ਆਲੀ। ਅੱਗੋਂ ਬਾਬੇ ਨੇ ਨਾ ਕੁਸ਼ ਦੱਸਣਾ ਸੀ, ਨਾ ਦੱਸਿਆ। ਉਨ੍ਹਾਂ ਮਾਰ ਮਾਰ ਉਦ੍ਹੀ ਦੌਣ ਤੋੜ ਦਿੱਤੀ। ਫੇਅ ਪਤਾ ਕੀ ਕੀਤਾ। ਉਹੋ ਕੀਤਾ ਜੋ ਕਰਦੇ ਹੁੰਦੇ ਪੁਲਸੀਏ। ਅਧਮੋਏ ਬਾਬੇ ਨੂੰ ਸ਼ਹੀਦ ਕਰ ਦਿੱਤਾ ਬੇਹੀਂ। ਪਹਿਲਾਂ ਦੋਨਾਂ ਠਾਣੇਦਾਰਾਂ ਨੇ ਇਕ-ਇਕ ਗੋਲੀ ਮਾਰੀ, ਡਿਪਟੀ ਸਾਧਾ ਸੂੰਹ ਨੇ ਦੋ ਮਾਰੀਆਂ। ਫੇਅ ਸੱਚੇ ਹੋਣ ਲਈ ਲਾਸ਼ ਚੁੱਕ ਕੇ ਨਾਈ ਮਾਜਰੇ ਲੈ ਆਏ। ਇਕ ਉਜੜੇ ਜਿਹੇ ਪਲ 'ਤੇ ਰੱਖ ਕੇ ਰੌਸ਼ਨੀ ਕਰਨ ਆਲੇ ਫੈਰ ਕੀਤੇ ਉੱਪਰ ਨੂੰ। ਫੜੇ ਗਏ ਬਾਬੇ ਦੇ ਝੋਲੇ 'ਚ ਇੱਕ ਕਿਤਾਬ ਸੀ ਇਕ ਕਾਪੀ। ਉਦ੍ਹੀ ਥਾਂ ਪੜਾ-ਪਸਤੌਲ ਰੱਖ ਕੇ ਪੁਲਸ-ਮੁਕਾਬਲੇ ਦੀ ਖ਼ਾਨਾ ਪੂਰੀ ਕੀਤੀ। ਪਰ ਜੀ, ਲੋਕ ਕਿੱਥੇ ਮੰਨਦੇ ਆ ਐਡੇ ਵੱਡੇ ਝੂਠ-ਕੁਫ਼ਰ ਨੂੰ। ਦੱਸ ਮੰਨਦੇ ਆ! ਨਈਂ ਨਾ ਮੰਨਦੇ...।"

ਤੈਨੂੰ ਨੀਮੀਂ ਪਾਈ ਬੈਠੇ ਨੂੰ ਪਿਆਰਾ ਇਕ-ਦਮ ਖਿਝ ਕੇ ਪਊ—"ਓ ਮੈਂ ਤੈਨੂੰ ਕੀ ਪੁੱਛਦਾਂ, ਤੂੰ ਅੱਗੋਂ ਬੋਲਦਾ ਈ ਨਈਂ। ਕੀ ਨਾਂ ਤੇਰਾ..ਹਾਂ ਸੱਚ, ਪਰਮਜੀਤ ਕਾਕਾ ਤੈਨੂੰ...ਤੈਨੂੰ ਪਤਆ ਵੀ ਆ ਕੁਸ਼ ਕਿ ਨਿਰਾ-ਪੁਰਾ ਕਲਮ-ਘਸੀਟ ਈ ਹੈਗਾਂ। ਤੂੰ ਤਾਂ ਧੌਣ ਈ ਹੋਰ ਤਰ੍ਹਾਂ ਸੁੱਟੀਉ ਆ ਹੇਠਾਂ ਨੂੰ। ਚੱਲ ਹੋਰ ਨਈਂ ਤਾਂ ਤੂੰ ਐਂ ਦੱਸ ਪਈ ਡਿਪਟੀ ਸਾਧਾ ਸੂੰਹ ਤੋਂ ਬਿਨਾਂ ਹੋਰ ਕੇਦ੍ਹੀ ਡੀਟੀ ਸੀ ਬੁੜ੍ਹਾ ਸੂੰਹ ਨੂੰ ਫੜਨ ਦੀ। ਪਤਆ ਕਿ ਨਈਂ ਪਤਾ?...ਓ ਤੂੰ ਤਾਂ ਬੋਲਦਾ-ਕੁਸਕਦਾ ਈ ਨਈਂ। ਮੂੰਹ ਈਂ ਨਈਂ ਚੁੱਕਦਾ ਤਾਂਹ ਨੂੰ। ਤੇਰੀ ਤਾਂ ਉਈਂ ਮਾਂ ਮਰਗੀ ਲੱਗਦੀ।...ਓ ਤੈਨੂੰ ਇਹ ਵੀ ਨਈਂ ਪਤਾ, ਦੂਜਾ ਡਿਪਟੀ ਉਮਰਾਓ ਸੂੰਹ ਸੀ, ਉਮਰਾਓ ਸੂੰਹ। ਦਲੀਪ ਸੂੰਹ ਟਪਿਆਲੇ ਦੇ ਚਾਚੇ ਦਾ ਪੁੱਤ।...ਨਈਂ ਪਤਆ। ਓ ਤੇਰੇ ਪੱਲੇ ਹੈ ਵੀ ਕੁਸ਼ ਕਿ ਨਈਂ। ਤੂੰ ਮੇਰਾ ਸਿਰ ਉਈਂ ਚੱਟੀ ਜਾਨਾਂ ਐਨੇ



 

ਚਿਰ ਦਾ। ਚੱਲ ਦਫ਼ਾ ਹੋ ਏਥੋਂ। ਆਇਆ ਵੱਡਾ ਖੋਜਕਾਰ। ਐਹੋ ਜੇਏ ਹੋਰ ਹੋਣੇ ਆਂ ਤੇਰੇ ਕੁਲਗਦੇ। ਤੇਰੇ ਉੱਪਰਲੇ, ਤੈਨੂੰ ਐਧਰ ਨੂੰ ਤੋਰਨ ਆਲੇ।...ਓ ਤੁਹੀਂ ਤਾਂ ਕੰਜਰ ਦਿਓ ਕੁਰਸੀਬਾਜ਼ਾਂ ਨਾਲੋਂ ਵੀ ਨਿੱਘਰੇ ਪਏ ਆਂ। ਤੁਹੀਂ ਤਾਂ ਰਹਿੰਦੀ ਵੀ ਗਿੱਲ ਗਾਲ੍ਹ ਛੱਡਣੀ ਆਂ, ਐਸ 'ਸਾਥੁ ਨਾ'। ਨਿਰੇ ਵਰਕੇ ਕਾਲੇ ਕਰਕੇ ਤੁਹੀਂ ਵੇਚਣਾ ਆ ਸਾਨੂੰ। ਮੁੱਲ ਵੱਟਣਾਂ ਬੂਝਾ ਸੂੰਹ ਬਾਬੇ ਦਾ, ਬੰਤ ਸੂੰਹ ਗਿਆਨੀ ਦਾ। ਜੇੜ੍ਹਾ ਉੱਠਦਾ ਤੁਰ ਪੈਂਦਾ ਮੂੰਹ ਚੱਕ ਕੇ ਐਧਰ ਨੂੰ...।"

ਪਿਆਰੇ ਦੀ ਦਬਕ-ਝਿੜਕ ਸੁਣ ਕੇ ਤੇਰਾ ਝੁਕਿਆ ਸਿਰ ਰਹਿੰਦਾ ਵੀ ਨੀਮਾਂ ਹੋ ਜਉ। ਇਸ ਲਈ ਨਈਂ ਕਿ ਤੈਨੂੰ ਪਤਾ ਨਈਂ ਕਿ ਦੂਜਾ ਡਿਪਟੀ ਕੌਣ ਸੀ, ਕੀ ਨਾਂ ਸੀ ਉਦ੍ਹਾ। ਕਰਾ ਕੇਦ੍ਹਾ ਸੀ ਉਹ। ਏਸ ਸਾਰੇ ਕੁਸ਼ ਦੀ ਜਾਣਕਾਰੀ ਹੈਗੀ ਆ ਤੈਨੂੰ। ਤੈਨੂੰ ਤਾਂ ਇਹ ਵੀ ਪਤਾ ਕਿ ਉਮਰਾਓ ਸੂੰਹ ਨੇ ਨਈਂ ਸੀ ਮਾਰਨਾ ਬੂਝਾ ਸੂੰਹ ਨੂੰ। ਉਨ੍ਹੇ ਗ੍ਰਿਫ਼ਤਾਰੀ ਦੱਸ ਕੇ ਜੇਲ੍ਹ ਭੇਜਣਾ ਸੀ ਉਨ੍ਹੂੰ। ਅਦਾਲਤੀ ਕਾਰਵਾਈ ਲਈ। ਤੇਰੇ ਕੋਲ੍ਹੇ ਉਮਰਾਓ ਸੂੰਹ ਨੂੰ ਮਿਲੇ ਮੰਜਕੀ ਦੇ ਖ਼ਾਸ ਖ਼ਾਸ ਪਿੰਡਾਂ ਦਾ ਵੇਰਵਾ ਵੀ ਹੈਗਾ। ਬਾਬੇ ਦੀ ਜੰਡਿਆਲੇ ਆਲੀ ਠਹਿਰਗਾਹ ਦਾ ਵੀ ਇਲਮ ਆਂ ਤੈਨੂੰ। ਤੈਨੂੰ ਏਹ ਵੀ ਪਤਾ ਆ ਕਿ ਜੰਡਿਆਲੀਏ ਦਰਬਾਰਾ ਸੂੰਹ ਦੇ ਚਾਚੇ ਮੇਹਰ ਚੰਦ ਨੇ ਦਬਕਾ ਵੀ ਮਾਰਿਆ ਸੀ ਉਮਰਾਓ ਸੂੰਹ ਨੂੰ। ਉਨ੍ਹੇ ਕਿਹਾ ਸੀ—'ਖ਼ਬਰਦਾਰ ਜੇ ਹੱਥ ਪਾਇਆ ਬੂਝਾ ਸੂੰਹ ਨੂੰ ਏਥੇ ਆਏ ਨੂੰ। ਏਥੇ ਉਹ ਹੋਰ ਕਿਤੇ ਨਈਂ ਮੇਰੇ ਘਰ ਠਹਿਰਦਾ। ਖ਼ਾਨਦਾਨੀ ਕਾਂਗਰਸੀ ਮੇਹਰ ਚੰਦ ਦੇ ਘਰ।'

ਬੂਝਾ ਸੂੰਹ ਬਾਬੇ ਦੇ ਕੰਮ-ਢੰਗ, ਉਨ੍ਹੂੰ ਮਿਲਦੇ ਰਏ ਲੋਕ-ਨਿੱਘ ਦਾ ਕੁੱਲ ਵੇਰਵਾ ਤੇਰੇ ਪਾਸ ਹੁੰਦਿਆਂ ਹੋਇਆਂ ਵੀ ਤੇਤੋਂ ਸਿਰ ਨਈਂ ਚੁੱਕਿਆ ਜਾਣਾਂ ਪਿਆਰੇ ਮੂਹਰੇ। ਤੈਨੂੰ ਲੱਗਣਾਂ ਤੂੰ ਆਪਣੇ ਕਾਰ-ਕਿੱਤੇ ਦੀ ਨਮੋਸ਼ੀ ਹੇਠ ਜਿਮੇਂ ਦੱਬ ਗਿਆ ਹੋਮੇਂ। ਇਹ ਨਮੋਸ਼ੀ ਤੇਰੇ ਆਪਣੇ ਆਪ ਤੱਕ ਸਿਮਟੇ ਰਹਿਣ ਕਰਕੇ ਛਾਈ ਹੋਈ ਆ ਤੇਰੇ 'ਤੇ। ਸਿਰਫ਼ ਕਿਤਾਬੀ-ਕਾਗਜ਼ੀ ਮਗਜ਼ਮਾਰੀ ਕਰਦੇ ਰਹਿਣ ਕਰਕੇ। ਤੈਨੂੰ ਇਕ ਤਰ੍ਹਾਂ ਦਾ ਹਿਰਖ਼ ਹੁੰਦਾ ਲੱਗ੍ਹ, ਗੁੱਸਾ ਵੀ ਆਊ ਆਪਣੇ ਆਪ 'ਤੇ ਸ਼ਰਮ ਵੀ ਕਿ ਤੂੰ ਤਾਂ ਅਜੇ ਬੂਝਾ ਸੂੰਹ-ਤੇਜਾ ਸੂੰਹ ਵਰਗੇ ਮੂਹਰਲੀ ਪਾਲ ਦੇ ਸਿਦਕੀ-ਸਿਰੜੀ ਜੋਧਿਆਂ ਤੱਕ ਸਿਮਟਿਆ ਰਿਹਾਂ। ਤੈਤੋਂ ਤਾਂ ਉਨ੍ਹਾਂ ਦੀ ਕਿਰਤ-ਘਾਲਣਾ ਵੀ ਚੰਗੀ ਤਰ੍ਹਾਂ ਸਾਂਭੀ ਨਈਂ ਗਈ ਆਪਣੇ ਸ਼ਿਸ਼ਾਂ-ਸ਼ਾਗਿਰਦਾਂ ਲਈ। ਹੁਣ ਤੂੰ ਮੋਦਨ ਸੂੰਹ, ਪਿਆਰਾ, ਬਚਿੱਤਰ ਸੂੰਹ ਮਾਸਟਰ, ਬੰਤ ਸੂੰਹ ਗਿਆਨੀ ਵਰਗੇ, ਜੀਂਦੇ ਸ਼ਹੀਦਾਂ ਦੇ ਕਾਰਨਾਮੇਂ ਕੇੜ੍ਹੇ ਖਾਤੇ 'ਚ ਪਾਏਂਗਾ। ਕੇੜ੍ਹੇ 'ਸਾਥੁ ਨਾਲ ਪੁੱਜਦੇ ਕਰੇਂਗਾ ਅਗਲੀ ਪੀੜ੍ਹੀ ਨੂੰ। ਤੈਨੂੰ ਲੱਗਣਾਂ ਜੇ ਤੂੰ ਉਸ ਪੜ੍ਹਾਅ ਦੇ ਗਿਣਮੇਂ-ਚੁਣਮੇਂ ਨਾਇਕਾਂ ਦੀ ਥਾਂ, ਉਸ ਯੁਗ ਦਾ ਸਾਂਝਾ ਅਮਲ-ਕਰਮ ਲਿਆ ਹੁੰਦਾ ਆਪਣੀ ਕਾਰ-ਵਲ੍ਹਗਣ 'ਚ, ਉਸ 'ਸਾਥੁ ਨਾਲ ਕੀਤੀ ਹੁੰਦੀ ਮਸ਼ਕਪੇਚੀ, ਤਾਂ ਯੁੱਗ-ਨਾਇਕ ਫ਼ੋਟੋ-ਫਰੇਮਾਂ 'ਚ ਜਕੜੇ ਹੋਣ ਦੀ ਥਾਂ ਸਿਰਾਂ 'ਚ ਬੀੜੇ



 

ਹੋਣੇ ਸੀ ਮੁੰਡੇ-ਕੁੜੀਆਂ ਦੇ। ਸਿਆਸੀ-ਸਮਾਜੀ ਅਮਲ ਤੁਰਿਆ ਰਹਿਣਾ ਸੀ ਇਕ-ਸਾਰ। ਹੁਣ ਵਾਂਗ ਪੇਹ-ਪ੍ਰਰਾਬ ਨਈਂ ਸੀ ਹੋਣੀ ਹੁਣ ਦੀ ਪੀੜ੍ਹੀ।

ਆਪਣੇ ਆਪ 'ਚ ਹੀਣਾ ਹੋਏ ਤੋਂ ਤੇਰੋਂ ਨਾ ਸਿਰ ਚੁੱਕਿਆ ਜਾਣਾਂ ਉੱਪਰ ਨੂੰ, ਨਾ ਨਿਗਾਹ ਮਿਲਣੀ ਆਂ ਪਿਆਰੇ ਨਾਲ।

ਇਸ ਵਾਰ ਪਿਆਰੇ ਦੀ ਥਾਂ ਤੂੰ ਹੋਏਂਗਾ ਰੋਣ-ਹਾਕਾ। ਗੱਚ ਭਰਿਆ ਜਾਣਾਂ ਤੇਰਾ। ਅੱਖਾਂ 'ਚ ਨਮੀ ਵੀ ਤਰਨ ਲੱਗ ਪੈਣੀ ਆਂ ਤੇਰੇ। ਤੂੰ ਅੰਦਰੇ-ਅੰਦਰ ਰੋਏਂਗਾ ਵੀ ਜ਼ਰੂਰ, ਹਉਕਾ ਭਾਮੇਂ ਪਿਆਰੇ ਨੂੰ ਸੁਣੇ ਨਾ ਸੁਣੇ।

ਤੂੰ ਸ਼ਰਮਸਾਰ ਹੋਏ ਨੇ, ਨਾ ਉੱਠਣ ਜੋਗਾ ਰਹਿਣਾ, ਨਾ ਬੈਠੇ ਰਹਿਣ ਜੋਗਾ।

ਆਪਣੀ ਥਾਂ ਖਿਝੇ-ਖਪੇ ਪਿਆਰੇ ਦੇ ਕੜਮੇਂ ਬੋਲ ਫਿਰ ਤੇਰੇ ਮੱਥੇ 'ਚ ਆ ਵੱਜਣੇ ਆਂ—"ਉੱਠਦਾ-ਵਗਦਾ ਕਿ ਨਈਂ... ਨਈਂ ਤਾਂ ਛੱਡਾਂ ਫੇਏ ਕੁੱਤਾ...? ਤੁਹੀ ਲੋਕ ਹੈਈ ਏਸੇ ਲੈਕ।"

ਕੁਰਸੀ ਤੋਂ ਉੱਠਦੇ ਪਿਆਰੇ ਦੇ ਲੜ੍ਹਕਦੇ ਕਦਮ ਸੱਚ-ਮੁੱਚ ਈ ਗੇਟ ਵਲ੍ਹ ਨੂੰ ਨਿਕਲ ਤੁਰਨੇ ਆਂ।

ਇਹ ਤਾਂ ਗਿਆਨੀ ਬੰਤ ਸੂੰਹ ਨੇ ਹਿਲਦੇ ਹੱਥ ਦਾ ਇਸ਼ਾਰਾ ਕਰਕੇ ਪਿਆਰੇ ਨੂੰ ਰੋਕਣਾਂ, ਨਈਂ ਉਨ੍ਹੇ ਟਾਈਗਰ ਦੀ ਸੰਗਲੀ ਖੋਲ੍ਹਣ ਲੱਗੇ ਨੇ ਘੱਟ ਨਈਂ ਕਰਨੀ।

# ਐਚਕਨ

ਅੱਜ ਦੇ ਅਖ਼ਬਾਰਾਂ 'ਚ ਮੇਰੀ ਅੰਤਮ ਅਰਦਾਸ ਦਾ ਇਸ਼ਤਿਹਾਰ ਛਪਿਆ। ਕਿਸੇ 'ਚ ਦੋ-ਕਾਲਮੀ, ਕਿਸੇ 'ਚ ਤਿੰਨ, ਕਿਸੇ 'ਚ ਚਾਰ-ਕਾਲਮੀ। 'ਪਾਠ ਦਾ ਭੋਗ' ਦੇ ਸਿਰਲੇਖ ਹੇਠ ਸਭ ਦੀ ਇਬਾਰਤ ਇਕੋ—'ਆਪ ਜੀ ਨੂੰ ਬੜੇ ਦੁਖੀ ਹਿਰਦੇ ਨਾਲ ਸੂਚਿਤ ਕੀਤਾ ਜਾਂਦਾ ਹੈ ਕਿ ਸਾਡੇ ਬਹੁਤ ਹੀ ਸਤਿਕਾਰਯੋਗ ਗਿਆਨੀ ਗੁਰਮੁੱਖਜੀਤ ਸਿੰਘ ਜੀ ਸ਼ਾਹੀ (ਜ਼ੈਲਦਾਰ) ਸੇਵਾ ਮੁਕਤ ਪੰਜਾਬੀ ਅਧਿਆਪਕ ਜੋ ਥੋੜ੍ਹੇ ਕੁ ਦਿਨ ਪਹਿਲਾਂ ਸਾਨੂੰ ਸਦੀਵੀ ਵਿਛੋੜਾ ਦੇ ਗਏ ਸਨ, ਉਨ੍ਹਾਂ ਦੀ ਆਤਮਿਕ ਸ਼ਾਂਤੀ ਲਈ ਰੱਖੇ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਭੋਗ ਬਾਅਦ ਦੁਪਹਿਰ ਦਿਨ ਐਤਵਾਰ ਸਾਡੇ ਗ੍ਰਿਹ ਕਵਿਤਾ-ਭਵਨ ਨੇੜੇ ਸੇਂਟਪਾਲ ਕਾਨਵੈਂਟ ਸਕੂਲ ਕੰਢੀ ਰੋਡ ਮਲਿਕਪੁਰ ਵਿਖੇ ਪਵੇਗਾ। ਆਪ ਨੇ ਅਰਦਾਸ ਵਿਚ ਸ਼ਾਮਿਲ ਹੋਣ ਦੀ ਕਿਰਪਾਲਤਾ ਕਰਨੀ ਜੀ।

ਅੱਗੇ, ਪ੍ਰੋਗਰਾਮ ਦਾ ਵੇਰਵਾ। ਹੇਠਾਂ 'ਦੁਖੀ ਹਿਰਦਿਆਂ' ਦੀ ਸੂਚੀ—ਪਤਨੀ, ਪੁੱਤਰ-ਨੂੰਹਾਂ, ਧੀਆਂ-ਜੁਆਈ, ਪੋਤੇ-ਪੋਤੀਆਂ, ਦੋਹਤੇ-ਦੋਹਤੀਆਂ। ਸਭ ਦੇ ਪੂਰੇ ਵੱਡੇ ਨਾਂਅ। ਗੋਤਾਂ-ਕਿੱਤਿਆਂ-ਮੁਲਕਾਂ ਸਮੇਤ। ਨਾਲ ਦੀ ਨਾਲ ਸਭ ਦੇ ਮੋਬਾਈਲ ਨੰਬਰ।

ਸਭ ਤੋਂ ਹੇਠਾਂ ਛੋਟਾ ਜਿਹਾ ਨੋਟ-'ਵੱਖਰੇ ਕਾਰਡ ਨਹੀਂ ਭੇਜੇ ਗਏ।'

ਵਾਅਵਾ-ਵਾਹ! ਪੜ੍ਹ ਕੇ ਮੰਨ-ਚਿੱਤ ਗੱਦ-ਗੱਦ। ਰੂਹ ਮੇਰੀ ਪ੍ਰਸੰਨੋ-ਪ੍ਰਸੰਨ। ਪੜ੍ਹ ਕੇ ਘੱਟ, ਦੇਖ ਦੇ ਵੱਧ। ਇਸ਼ਤਿਹਾਰਾਂ 'ਚ ਲੱਗੀਆਂ ਫੋਟੋਆਂ ਦੇਖ ਕੇ, ਵੱਖ ਵੱਖ ਤਰ੍ਹਾਂ ਦੀਆਂ। ਇਕ ਵਾਰ ਤਾਂ ਇਨ੍ਹਾਂ ਫੋਟੂਆਂ ਨੇ ਮੈਨੂੰ ਭੰਬਲਭੂਸੇ ਵਿਚ ਹੀ ਪਾ ਦਿੱਤਾ। ਮੈਨੂੰ ਸਮਝ ਨਾ ਲੱਗੇ—ਇਨ੍ਹਾਂ 'ਚ ਕਿਹੜੀ ਮੇਰੀ ਐ, ਕਿਹੜੀ ਨਹੀਂ! ਕੋਈ ਪੂਰੇ ਟੌਅਰ-ਟੱਪੇ ਵਾਲੀ। ਕੋਈ ਜੱਚਦੀ-ਮਿਚਦੀ ਜਿਹੀ। ਕੋਈ ਢਲਦੀਆਂ ਵੇਲੇ ਦੀ। ਇਕ ਦੋਂਹ 'ਚ ਹੁਣ ਵਾਲੀ ਸੋਹੀ-ਸੇਹੀ। ਮੂੰਹ ਚਿੱਬ-ਖੜਿੱਬਾ, ਦਾੜ੍ਹੀ-ਮੁੱਛਾਂ ਜਿਉਂ ਘਾਅ-ਬੂਟ ਉੱਗਿਆ ਹੋਵੇ ਉੱਬੜ ਖ਼ਾਬੜ ਥਾਂ 'ਤੇ। ਕੋਈ ਵਾਲ ਕਿਧਰੇ ਨੂੰ, ਕੋਈ ਕਿਧਰੇ ਨੂੰ। ਮੁੱਛਾਂ-ਦਾੜ੍ਹੀ ਵਿਚਕਾਰ ਫਸਿਆ ਮੂੰਹ ਵਿਚਾਰਾ ਉਵੇਂ ਗ਼ਾਇਬ। ਇਨ੍ਹਾਂ ਫੋਟੂਆਂ 'ਚ ਜਾਂ ਤਾਂ ਮੇਰਾ ਲੰਬੂਤਰਾ ਜਿਹਾ ਨੱਕ ਦਿਸਦਾ ਸੀ ਠੀਕ ਤਰ੍ਹਾਂ, ਜਾਂ ਮੋਟੇ ਸ਼ੀਸ਼ੇ ਵਾਲੀਆਂ ਐਨਕਾਂ। ਪੱਗ ਵੀ ਬਿਲਕੁਲ ਉਹੋ ਜਿਹੀ ਦਿਸਦੀ ਸੀ ਜਿਹੋ ਜਿਹੀ ਬੰਨ੍ਹ ਹੁੰਦੀ ਸੀ ਇਨ੍ਹੀਂ ਦਿਨੀਂ—



 

ਢਿੱਲਕੇ ਲੜਾਂ ਵਾਲੀ। ਢਿੱਲਕੇ ਲੜਾਂ ਹੇਠ ਦੱਬ ਹੋਏ ਕੰਨਾਂ ਵਾਲੀ। ਇਸ ਹੇਠ ਆਏ ਕੰਨਾਂ ਨੇ ਜਿਵੇਂ ਸੁਨਣ-ਸੁਣਾਉਣ ਦੇ ਕੰਮ ਤੋਂ ਖਹਿੜਾ ਹੀ ਛੁਡਾ ਲਿਆ ਹੋਵੇ।

ਖ਼ੈਰ, ਪਹਿਲਾਂ ਤਾਂ ਮੈਂ ਸਾਰੀਆਂ ਅਖ਼ਬਾਰਾਂ ਇਕੱਠੀਆਂ ਕੀਤੀਆਂ। ਸਾਰੀਆਂ ਤਾਂ ਕੀ ਕਰਨੀਆਂ ਸੀ, ਮੈਂ ਕਿਹੜਾ ਕੋਈ ਖ਼ਬਰ ਪੜ੍ਹਨੀ ਸੀ ਇਨ੍ਹਾਂ 'ਚੋਂ। ਇਹ ਖ਼ਬਰ-ਖ਼ਬਰ ਪੜ੍ਹਨ ਦਾ ਭੁੱਸ ਮੈਨੂੰ ਮੁੱਢ-ਸ਼ੁਰੂ ਤੋਂ ਹੀ ਨਹੀਂ ਸੀ ਪਿਆ। ਨਾ ਘਰ ਨਾ ਸਕੂਲੇ। ਮੈਂ ਤਾਂ ਹੋਰਨਾਂ ਕਈਆਂ ਨੂੰ ਵੀ ਗੱਜ-ਵਜਾ ਕੇ ਟੋਕਿਆ ਕਰਦਾ ਸੀ—"ਕੀ ਤੁਸੀਂ ਲਸੂੜੀ ਆਂਗੂ ਚੁੰਮੜੇ ਰਹਿੰਨੇ ਆਂ 'ਕਲੀ-'ਕਲੀ ਖ਼ਬਾਰ ਦੇ ਕੱਲੇ-ਕੱਲੇ ਵਰਕੇ ਨੂੰ। ਐਮੇਂ ਸਿਰ ਖ਼ਪਾਈ ਕਰਦੇ ਰਹਿੰਨੇ ਓਂ ਵਿਹਲੇ! ਲੱਭਦਾ ਕੁਸ਼? ਹੋਇਆ ਕੋਈ ਇਕ-ਅੱਧ ਦੇਖ-ਦੁਖ ਈਂ ਲਈ। ਕੋਈ ਖ਼ਾਸ-ਉੱਲ-ਖਾਸ। ਕੋਈ ਚੱਟ-ਪਟੀ ਜੇਈ। ਜੇਦ੍ਹੇ ਨਾਲ ਟੈਮ ਪਾਸ ਹੁੰਦਾ ਰਏ ਸਾਰਾ ਦਿਨ। ਓਦਾਂ ਛੇਅ ਘੰਟੇ ਲੰਘਦੇ ਆ ਕਿਤੇ।" ਪਰ, ਹੁਣ...ਹੁਣ ਤਾਂ ਮੈਂ ਸੜੇ ਸਕੂਲ ਵਾਲੇ ਚੱਕਰ ਤੋਂ ਵੀ ਨਿਕਲ ਚੁੱਕਾ ਸੀ। ਸੇਵਾ-ਮੁਕਤ ਹੋ ਚੁੱਕਾ ਸੀ, ਹੁਣ ਤਾਂ ਬੱਸ ਮੌਜਾਂ ਹੀ ਮੌਜਾਂ ਸੀ ਨਿਰੀਆਂ। ਬੱਝਵੀਂ ਪੈਨਸ਼ਨ, ਗੁੰਦਵੀਂ ਖੇਤੀ। ਭਰਮੇਂ ਅਰਦਾਸੇ ਕਵਿਤਾਕਾਰੀ 'ਚੋਂ। ਹੁਣ ਕੀ ਕਰਨੀ ਸੀ ਖੜੀ ਖ਼ਬਰ ਪੜ੍ਹ ਕੇ।

ਮੈਂ ਸਾਰੀਆਂ ਅਖ਼ਬਾਰਾਂ ਵਿਚੋਂ ਉਹੋ ਵਰਕੇ ਕੱਢੇ, ਜਿਨ੍ਹਾਂ 'ਤੇ ਫੋਟੋ ਸੀ। ਇਹ ਵਿਹੜੇ 'ਚ ਵਿਛੀ ਦਰੀ 'ਤੇ ਪਈਆਂ ਸੀ। ਪਈਆਂ ਕਾਹਨੂੰ ਲਿਆ ਕੇ ਰੱਖੀਆਂ ਸੀ ਉਚੇਚ ਨਾਲ। ਆਏ-ਗਏ ਨੂੰ ਦੱਸਣ-ਦਿਖ਼ਾਲਣ ਲਈ। ਪਈ—'ਦੇਖੋ, ਕਿੰਨੀ ਟੌਅਰ ਖਿੱਚੀ ਆ ਅਸੀਂ ਬਾਪੇ ਆਪਣੇ ਦੀ। ਕਿੰਨੀ ਇੱਜ਼ਤ ਕਰਦੇ ਆਂ, ਕਿੰਨਾ ਮੋਹ-ਤੇਹ ਆ ਘਰ ਦੇ ਜੀਆਂ ਨੂੰ ਏਦ੍ਹੇ ਨਾਲ। ਵੱਡਿਆਂ ਨੂੰ ਵੀ, ਛੋਟਿਆਂ ਨੂੰ ਵੀ...।'

ਮੈਂ ਸੋਚਾਂ—'ਵੱਡਿਆਂ ਨੂੰ ਤਾਂ ਮੰਨਿਆ ਪਈ ਹੋਊ ਕੋਈ ਮਾੜਾ-ਪਤਲਾ, ਮੋਹ-ਤੇਹ। ਜਾਂ ਊਈਂ ਕਰਦੇ ਹੋਣਗੇ, ਦਿੱਖ-ਦਿਖਾਵੇ ਲਈ। ਅਜੇ ਥੋੜ੍ਹੀ ਕੁ ਜਿੰਨੀ ਲੋੜ ਵੀ ਹੈਗੀ ਸੀ ਮੇਰੀ। ਮੇਰੀ ਕਾਹਨੂੰ, ਮੈਨੂੰ ਮਿਲਦੀ ਪੈਨਸ਼ਨ ਦੀ। ਪਰ ਛੋਟੇ...।"

ਵੱਡੇ...ਵੱਡੀ ਲੋੜ ਪਹਿਲਾਂ ਹੀ ਪੂਰੀ ਕਰ ਚੁੱਕੇ ਸੀ। ਉਨ੍ਹਾਂ ਹੱਥ ਵੱਢਿਆ ਲਏ ਸੀ ਮੇਰੇ ਜੀਂਦੇ ਜੀਅ।

ਮੈਨੂੰ ਹੁਣ ਸਮਝ ਲੱਗੀ ਕਿ ਲੋੜ ਨਾਮੀਂ ਰੌਅ-ਰੁਚੀ ਕਿੰਨੀ ਔਂਤਰ ਸ਼ੈਅ ਆ। ਇਹ ਰੌਅ-ਰੁਚੀ ਪਹਿਲਾਂ ਮੈਨੂੰ ਭਰਾ-ਪਿਉ-ਪਤੀ ਦੇ ਟੁਕੜਿਆਂ 'ਚ ਵੰਡਦੀ ਰਹੀ, ਫਿਰ ਪੁੱਤਰਾਂ-ਧੀਆਂ ਨਾਲ ਜੋੜਦੀ ਰਹੀ। ਇਨ੍ਹਾਂ ਟੋਟਿਆਂ-ਟੁਕੜਿਆਂ 'ਚ ਵੰਡ ਹੋਇਆ ਮੈਂ ਕਦੀ ਹਵਾ 'ਚ ਤਾਰੀਆਂ ਲਾਉਂਦਾ ਰਿਹਾ, ਕਦੀ ਮਿੱਟੀ-ਘੱਟੇ 'ਚ ਗੱਡ ਹੋਇਆ ਰਿਹਾ। ਘਰ ਦੇ ਵੱਡੇ ਜੀਅ ਤਾਂ ਮੈਨੂੰ ਉੱਪਰ ਹੇਠਾਂ, ਚੜ੍ਹਦੇ-ਡਿਗੱਦੇ ਨੂੰ, ਟੁੱਟਦੇ-ਜੁੜਦੇ ਨੂੰ ਦੇਖਦੇ-ਪਰਖਦੇ ਹੀ ਰਹੇ ਸੀ। ਥੋੜ੍ਹਾ-ਬਹੁਤ ਮੋਹ-ਤੇਹ ਕਰਦੇ ਵੀ ਰਹੇ ਸੀ ਮੈਨੂੰ, ਮੂੰਹ-ਮਲ੍ਹਾਜਾ ਰੱਖਣ ਲਈ। ਪਰ ਛੋਟਿਆਂ ਨੂੰ ਕੀ ਲੋੜ ਪੈ ਗਈ ਇੱਜ਼ਤ-ਫ਼ਿੱਜ਼ਤ ਕਰਨ ਦੀ। ਉਨ੍ਹਾਂ ਕਿਹੜੇ ਹਿੱਸੇ ਲੈਣੇ ਸੀ ਮੇਰੇ ਤੋਂ।



 

ਹੁਣ ਤਾਈਂ ਤਾਂ ਉਨ੍ਹਾਂ ਕੀਤੀ ਕੋਈ ਨਹੀ ਸੀ।

ਜਿਹੜੀ ਕਰਦੀ ਰਹੀ ਸੀ ਮੋਹ-ਤੇਹ ਵੀ, ਇੱਜ਼ਤ-ਮਾਣ ਵੀ, ਉਹਦਾ ਨਾਂ ਹੀ ਗ਼ਾਇਬ ਸੀ ਇਸ਼ਤਿਹਾਰਾਂ 'ਚ।

ਮੇਰੀ ਵੱਡੀ ਧੀ ਪਾਸ਼ੀ ਦਾ।

ਉਹਨੇ ਕਦੀ ਵੀ ਹਣੇ-ਹਿੱਸੇ ਦੀ ਮੰਗ ਨਹੀਂ ਸੀ ਕੀਤੀ। ਭੋਗ ਤੱਕ ਨਹੀਂ ਸੀ ਪਾਇਆ ਖੇਤ-ਬੰਨੇ ਦਾ, ਪੈਸੇ-ਧੇਲੇ ਦਾ। ਉਹਨੂੰ ਇਕੋ-ਇਕ ਗੌਂ ਸੀ ਮੇਰੇ ਨਾਲ। ਉਹਨੇ ਇਕ ਨਹੀਂ ਕਈ ਵਾਰ ਕਿਹਾ ਸੀ ਮੈਨੂੰ, ਤਰਲਾ ਜਿਹਾ ਪਾਉਂਦੀ ਨੇ—"ਭਾਪਾ ਜੀ ਮੈਨੂੰ ਛੋਟੀ ਬੀਬੀ ਦੇ ਧੀਆਂ-ਪੁੱਤਰਾਂ 'ਚ ਸ਼ਾਮਿਲ ਕਰੀ ਰੱਖੀਂ। ਕਿਧਰੇ ਲੀਕ ਨਾ ਮਾਰ ਦਈਂ ਮੇਰੇ ਨਾਂ ਤੇ।"

ਮੈਂ ਫੋਟੋ ਛਪੇ ਵਰਕੇ ਇਕੱਠੇ ਕਰਕੇ ਤਹਿ ਸਿਰ ਕੀਤੇ ਹਨ, ਉਮਰ ਵਾਰ। ਫਿਰ ਨਿਗਾਹ ਮਾਰੀ ਹੈ ਹਰ ਇਕ 'ਤੇ। ਪਹਿਲਾਂ ਤਰਵੀਂ ਜਿਹੀ, ਫਿਰ ਪੂਰੀ ਨੀਝ ਨਾਲ। ਉੱਪਰਲੀ ਫੋਟੋ ਵੰਡ ਦੇ ਆਸ-ਪਾਸ ਦੀ ਲੱਗੀ ਐ—ਭਰਮਾਂ ਜੁੱਸਾ, ਨੋਕਦਾਰ ਪੱਗੜੀ, ਖੜੀਆਂ ਮੁੱਛਾਂ, ਛੋਟੀ ਛੋਟੀ ਦਾੜ੍ਹੀ ਖਿਲਰਵੀਂ ਜਿਹੀ। ਇਸ ਅੱਧ-ਅਕਾਰੀ ਫੋਟੋ 'ਚ ਨਹਿਰੂ-ਕੱਟ ਐਚਕਨ ਦਾ ਅੱਧਾ ਕੁ ਛਪਿਆ ਹਿੱਸਾ ਵੀ ਸ਼ਾਮਿਲ ਹੈ। ਇਹ ਐਚਕਨ ਮੇਰੀ ਪਿਤਾ-ਪੁਰਖ਼ੀ ਛੈਲ-ਛੱਦ ਸੀ ਇਕ ਤਰ੍ਹਾਂ ਨਾ। ਇਹ ਤੁਰਦੀ ਆਈ ਸੀ ਪੁਸ਼ਤ-ਦਰ-ਪੁਸ਼ਤ ਮੇਰੇ ਨਾਲ ਨਾਲ। ਇਹਨੇ ਬੜੇ ਜਲਵੇ ਬਖ਼ੇਰੇ ਸੀ ਓਧਰ। ਬੜਾ ਕੁਝ ਕੀਤਾ ਸੀ ਮੇਰੇ ਤੱਕ ਪੁੱਜਦੀ ਨੇ। ਓਧਰੋਂ ਐਧਰ ਆਉਂਦੀ ਨੇ ਵੀ ਇਹਨੇ ਆਪਣਾ ਰੰਗ ਦਿਖਾ ਦਿੱਤਾ ਸੀ—ਮੈਂ ਕਾਠਗੜ੍ਹ ਇਕ ਵਿਆਹ-ਸ਼ਾਦੀ ਤੇ ਗਿਆ ਚੰਨੋ ਨੂੰ ਮੁੜਦੀ ਵੇਰ ਨਾਲ ਲੈ ਕੇ ਨਹੀਂ ਸੀ ਆਇਆ। ਨਾ ਪਾਸ਼ੀ ਨੂੰ। ਉਨ੍ਹਾਂ ਦੇ ਟੱਬਰ ਦੀ ਇਕ ਹੋਰ ਕੁੜੀ ਦੇ ਗੋਰੇ-ਚਿੱਟੇ ਨੈਣ-ਨਕਸ਼, ਮੇਰਾ ਅੰਦਰ-ਬਾਹਰ ਹੀ ਮੱਲ ਕੇ ਬਹਿ ਗਏ ਸੀ। ਉਨ੍ਹਾਂ, ਇਕ ਤਰ੍ਹਾਂ ਦਾ ਜਾਦੂ-ਟੂਣਾ ਹੀ ਕਰ ਦਿੱਤਾ ਸੀ ਮੇਰੇ ਤੇ। ਮੈਂ ਮਲਿਕਪੁਰ ਮੁੜਦੇ ਨੇ ਹੀ ਰੇੜਕਾ ਖੜ੍ਹਾ ਕਰ ਦਿੱਤਾ—"ਮੈਂ ਚੰਨੋ ਨਈਂ ਜੀਤੋ ਲਿਆਉਣੀ ਆ ਉਹਦੀ ਥਾਂ, ਭਾਮੇਂ ਹੇਠਲੀ ਉੱਪਰ ਹੋ ਜਏ।" ਮੇਰੇ ਮਾਂ-ਪਿਓ ਹੈਰਾਨ-ਪ੍ਰੇਸ਼ਾਨ। ਉਹ ਆਖਣ—'ਕੀ ਹੋ ਗਿਆ ਏਨੂੰ! ਕੀ ਇੱਲ-ਬਲ੍ਹਾ ਚੁੰਮੜ ਗਈ ਇਸ ਵਾਰ ਸੁਹਰੀਂ ਗਏ ਨੂੰ!!"

ਮੈਂ ਖਾਂਦੇ-ਪੀਂਦੇ ਘਰ ਦਾ ਲਾਡਲਾ, ਐਹੋ ਜਿਹੀਆਂ ਅੜੀਆਂ-ਜ਼ਿੱਦਾਂ ਪਹਿਲੋਂ ਵੀ ਕਰਦਾ ਰਿਹਾ ਸੀ, ਲਾਇਲਪੁਰ।

ਬਾਪ ਮੇਰੇ ਨੇ ਤਾਂ ਖ਼ੈਰ ਬਹੁਤੀ ਉਜਰ ਨਾ ਕੀਤੀ। ਥੋੜ੍ਹੀ ਬਹੁਤੀ ਝਿੜਕ-ਝੰਬ ਕਰਕੇ ਚੁੱਪ ਕਰ ਰਿਹਾ। ਮਾਂ ਮੇਰੀ ਕਲੇਸ਼ ਪਾਈ ਬੈਠੀ ਰਹੀ ਕਈ ਚਿਰ। ਆਖੇ—"ਏਹ ਕਿੱਦਾਂ ਹੋ ਜਊ। ਆਪਣੀ ਨੂੰਹ-ਧੀ ਛੱਡ ਕੇ ਅਸੀਂ, ਉਨ੍ਹਾਂ ਦੇ ਸ਼ਰੀਕਾਂ ਦੀ ਕੁੜੀ ਕਿੱਦਾਂ ਲੈ ਆਈਏ ਆਪਣੇ ਘਰ। ਇਹ ਤਾਂ ਅਨਹੋਣੀ ਆ ਸਰਾ-ਸਰ। ਏਹ ਕੋਈ ਗਾਂ-ਮੱਹਿ ਥੋੜ੍ਹੀ ਆ, ਪਈ ਇਕ ਪਸੰਦ ਨਈਂ ਦੂਜੀ ਖੋਲ੍ਹ ਲਿਆਓ।"



 

ਅੱਗੇ ਮੈਂ, ਤ੍ਰਿਪਤਨਿਹਾਲ ਸਿੰਘ ਸ਼ਾਹੀ ਦਾ ਵੱਡਾ ਫ਼ਰਜੰਦ ਗੁਰਮੁੱਖਜੀਤ ਸਿੰਘ ਸ਼ਾਹੀ ਪੂਰੀ ਤਰ੍ਹਾਂ ਜਾਣੂ ਸੀ ਇਸ ਗੱਲੋਂ ਕਿ ਮਾਂ ਦਾ ਇਹ ਨਸੀਅਤ-ਨਾਮਾਂ, ਉਹਦੀ ਸਿੱਖਿਆ-ਸਮਝਾਉਣੀ ਸਿਰਫ ਗ਼ਰੀਬ-ਗੁਰਬਿਆਂ ਲਈ ਰਾਖਵੀਂ ਐ, ਜ਼ੈਲਦਾਰ ਘਰਾਂ ਤੇ ਲਾਗੂ ਨਹੀਂ ਹੁੰਦੀ ਇਹ।

ਮਾਂ ਫਿਰ ਮੇਰੀ ਧੀ ਪਾਸ਼ੀ ਦਾ ਰਾਗ ਅਲਾਪਣ ਲੱਗ ਪਈ।

ਮੈਂ, ਉਸ ਦਾ ਸਾਰਾ ਕੁਝ ਸੁਣਿਆਂ, ਅਣ-ਸੁਣਿਆਂ ਕਰਕੇ ਆਖ਼ਰ ਇਕ ਟੁੱਕ ਫੈਸਲਾ ਸੁਣਾ ਦਿੱਤਾ ਸੀ ਮਾਂ ਨੂੰ—"ਉਹ ਭੇਜਣੀ ਭੇਜ ਦੇਣ ਸਿੱਧੀ ਤਰ੍ਹਾਂ, ਨਈਂ ਚੁੱਕ ਲਿਆਊਂ ਜ਼ਬਰਦਸਤੀ।"

ਉਦੋਂ ਮੇਰੇ ਨਾਲੋਂ ਵੱਧ ਮੇਰੀ ਐਚਕਨ ਗੂੰਜੀ ਸੀ ਮੇਰੇ ਅੰਦਰੋਂ। ਮੇਰੀ ਪਿਤਾ-ਪੁਰਖੀ ਐਚਕਨ। ਅੱਜ ਦੇ ਅਖ਼ਬਾਰ 'ਚ ਛਪੀ, ਮੇਰੇ ਸਾਹਮਣੇ ਪਈ ਫੋਟੋ 'ਚ ਅੱਧੀ ਕੁ ਛਪੀ ਐਚਕਨ।

ਇਹੀ ਫੋਟੋ, ਮੈਨੂੰ ਥੋੜ੍ਹੀ ਕੁ ਹਟਵੀਂ ਪਈ ਵੀ ਦਿੱਸੀ ਹੈ। ਗੁਰੂ ਬਾਬੇ ਦੀ ਬੀੜ ਮੂਹਰੇ। ਅਖ਼ਬਾਰ ਦੇ ਪੂਰੇ ਸਫ਼ੇ ਜਿੰਨੀ ਵੱਡੀ ਹੈ ਇਹ। ਇਹ ਜੜੀ ਪਈ ਹੈ ਸਾਫ਼-ਸੁਥਰੇ ਸ਼ੀਸ਼ੇ 'ਚ। ਚਮਕਦਾਰ ਸੋਨੇ ਰੰਗੇ ਫਰੇਮ ਨਾਲ। ਪਾਠ ਪੜ੍ਹਦੇ ਭਾਈ ਆਪਣੀ ਸਾਂਝੀ ਸੁਰ 'ਚ ਮਸਤ ਹਨ। ਫੋਟੋ 'ਚ ਛਪਿਆ ਮੈਂ ਆਪਣੀ ਧੁੰਨ 'ਚ। ਫਰੇਮ ਉੱਪਰ ਟਿਕਿਆ ਕੀਮਤੀ ਹਾਰ, ਮੇਰੇ ਮੂੰਹ-ਚਿਹਰੇ ਨੂੰ ਹੋਰ ਵੀ ਉੱਘੜਦਾ ਕਰਦਾ ਲੱਗਾ ਹੈ ਮੈਨੂੰ। ਮੂੰਹ-ਚਿਹਰੇ ਨਾਲੋਂ ਵੱਧ ਮੇਰੀ ਐਚਕਨ ਨੂੰ। ਕਾਠਗੜ੍ਹੀਏ ਇਸੇ ਦੀ ਘੁਰਕੀ ਨੇ ਡਰਦੇ ਕੀਤੇ ਸੀ। ਪਹਿਲੋਂ ਤਾਂ ਉਹ ਪੈਰ ਹੀ ਨਹੀਂ ਸੀ ਲਾਉਂਦੇ। ਕਹਿੰਦੇ ਸੀ—"ਅਹੀਂ ਵਿਆਈ-ਵਰ੍ਹੀ ਧੀ ਦੀ ਥਾਂ ਕੁਆਰ-ਕੰਜਕ ਕਿੱਦਾਂ ਤੋਰ ਦਈਏ। ਹਾਡਾ ਤਾਂ ਰਹਿੰਦਾ ਵੀ ਨੱਕ ਵੱਢਿਆ ਜਾਊ। ਹਾਨੂੰ ਤਾਂ ਹਜੇ ਪਹਿਲੀ ਦਾ ਈ ਸੱਲ ਨਹੀਂ ਭੁੱਲਿਆ। ਸਾਹਮਣੇ ਚੁੱਕੀ ਗਈ ਸੀ ਬਾਡਰ ਲੰਘਦਿਆਂ।"

ਕਈ ਚਿਰ ਰੇੜਕਾ ਪਿਆ ਰਿਹਾ। ਆਖ਼ਿਰ ਕਿਸੇ ਸਿਆਣੇ ਨੇ ਉਨ੍ਹਾਂ ਦੀ ਦੁਬਿਧਾ ਹੱਲ ਕਰ ਦਿੱਤੀ। ਉਸ ਨੇ ਸਲਾਹ ਦਿੱਤੀ ਸੀ—"ਤੁਹੀ ਏਨੂੰ ਵੀ ਉਥੇ ਈ ਵਿਆਹ ਦਿਓ, ਉਸੇ ਜੁਆਈ ਨਾਲ। ਜ਼ੈਲਦਾਰਾਂ ਘਰੀਂ ਤਾਂ ਕਈ ਕਈ ਵਸੇਬਾ ਕਰਦੀਆਂ। ਇਹ ਤਾਂ ਭਲਾ ਹੈ ਈ ਦੋ।... ਇਹ ਕੋਈ ਨਮੀਂ ਗੱਲ ਥੋੜ੍ਹੀ ਆ!"

ਜੀਤੋ ਦਾ ਮਸਲਾ ਸਿਰੇ ਲੱਗਾ ਤਾਂ ਚੰਨੋ ਅੜ ਖਲੋਤੀ। ਅੜੀ ਕੀ ਉਹਨੇ ਸਾਫ਼ ਇਨਕਾਰ ਕਰ ਦਿੱਤਾ। ਕਹਿੰਦੀ—"ਮੈਂ ਰਹਿਣਾ ਈ ਨਈਂ ਐਹੋ ਜੇਏ ਜ਼ੂਠ ਬੰਦੇ ਨਾ। ਰਹਿਣਾ ਛੱਡਕੇ ਥੁੱਕਣਾ ਤੱਕ ਨਹੀਂ ਏਦ੍ਹੇ ਮੂੰਹ 'ਤੇ। ਪਛਾਮਾਂ ਤੱਕ ਨਈਂ ਪੈਣ ਦੇਣਾ ਨਾ ਆਪਣੇ ਤੇ, ਨਾ ਆਪਣੀ ਧੀ ਤੇ।"

ਚਾਹੁੰਦਾ ਮੈਂ ਵੀ ਇਹੋ ਕੁਝ ਸੀ, ਪਰ ਉਸ ਦੇ ਮੂੰਹ-ਜ਼ੋਰ ਉੱਤਰ ਨੇ, ਉਸ ਦੀ ਟੈਂ-ਟੱਸ ਨੇ ਮੇਰੇ ਅੰਦਰ ਜਿਵੇਂ ਭਾਂਬੜ ਬਾਲ ਦਿੱਤਾ ਹੋਵੇ। ਰੋਹ-ਗੁੱਸੇ 'ਚ ਆਇਆ ਮੈਂ ਸਿਰ ਤੋਂ ਪੈਰਾਂ ਤੱਕ ਕੰਬ ਉੱਠਿਆ ਸੀ।



 

ਇਵੇਂ ਤਾਂ ਕਦੀ ਵੀ ਨਹੀਂ ਸੀ ਹੋਈ ਮੇਰੇ ਨਾਲ, ਨਾ ਮੇਰੇ ਪੁਰਖ਼ਿਆਂ ਨਾਲ। ਮੇਰੇ ਨਾਲੋਂ ਵੱਧ ਮੇਰੀ ਅੰਚਕਨ ਦੀ ਪਿੱਠ ਲੱਗੀ ਸੀ, ਮੇਰੇ ਕਾਰਨ। ਤਾਂ ਵੀ ਮੈਂ ਬਿਲਕੁਲ ਸੁਰਖ਼ਰੂ ਸੀ ਪਹਿਲੀ ਪਤਨੀ ਤੋਂ। ਉਸ ਨੂੰ ਤਾਂ ਮੈਂ ਆਪਣੇ ਚਿੱਤ-ਚੇਤੇ 'ਚੋਂ ਵੀ ਖ਼ਾਰਜ ਕਰ ਦਿੱਤਾ ਸੀ, ਪਰ ਮੇਰੀ ਗੌਂਗਲੀ ਜਿਹੀ ਪਾਸ਼ੀ ਨੇ ਮੇਰੇ ਅੰਦਰ ਦਾ ਕੋਈ ਵੀ ਕੋਣਾ ਖ਼ਾਲੀ ਨਹੀਂ ਸੀ ਕੀਤਾ। ਉਸ ਦਾ ਮੋਹ-ਜਾਲ ਤਹਿ-ਦਰ-ਤਹਿ ਲਿੱਪਟਦਾ ਗਿਆ ਸੀ ਮੇਰੇ ਦੁਆਲੇ। ਕਾਠਗੜ੍ਹ ਗਿਆ ਮੈਂ ਉਸ ਨੂੰ ਵੀ ਜਾ ਮਿਲਦਾ ਸਾਂ ਉਚੇਚ ਨਾਲ। ਉਹ ਵੀ ਸਾਬ੍ਹ-ਸਲਾਮ ਕਰਦੀ ਰਹੀ ਸੀ, ਕਦੀ ਰਸਮੀਂ ਜਿਹੀ ਕਦੇ ਪੂਰੇ ਮੋਹ-ਤੇਹ ਨਾਲ। ਵਿਚ-ਵਾਰ ਉਸ ਨੇ ਹਰਜੀਤ ਦੇ ਬਾਲ-ਬੱਚਿਆਂ ਦਾ ਹਾਲ-ਹਵਾਲ ਵੀ ਪੁੱਛਿਆ ਸੀ ਮੇਰੇ ਤੋਂ। ਉਹਨੂੰ ਛੋਟੀ ਬੀਬੀ ਆਖਦਿਆਂ। ਇਕ ਵਾਰ ਤਾਂ ਉਸਦੀ ਸਹਿ-ਸੁਭਾ ਦੀ ਆਖੀ ਮੈਨੂੰ ਸਾਲਮ ਸਬੂਤੇ ਨੂੰ ਹਿਲਾ ਹੀ ਕਰ ਗਈ ਸੀ। ਉਹਨੇ ਇਕਲਵੰਜੇ ਜਿਹੇ ਹੋ ਕੇ ਕਿਹਾ ਸੀ ਮੈਨੂੰ—"ਭਾਪਾ ਮੈਨੂੰ ਆਪਣੇ ਧੀਆਂ-ਪੁੱਤਰਾਂ 'ਚੋਂ ਖ਼ਾਰਜ ਨਾ ਕਰ ਦਈਂ। ਕਾਟਾ ਨਾ ਮਾਰ ਦਈਂ ਮੇਰੇ ਨਾਂ ਤੇ...।" ਉਦੋਂ ਉਹ ਕਿਸੇ ਵੱਡੇ ਸ਼ਹਿਰ ਪੜ੍ਹਦੀ ਸੀ ਕਿਸੇ ਵੱਡੀ ਜਮਾਤ 'ਚ।

ਮੈਂ ਹੋਰ ਵੀ ਮੋਹਿਆ ਗਿਆ ਸੀ ਉਸਦੇ ਭੋਲੇਪਨ ਤੋਂ।

ਉਸ ਵਾਰ ਮੈਨੂੰ ਇਹ ਵੀ ਲੱਗਾ ਸੀ ਕਿ —"ਏਦ੍ਹੀ ਮਾਂ ਚੰਨਣ ਕੌਰ ਨੇ ਆਪਣੇ ਅੱਧੇ ਹਿੱਸੇ ਲਈ ਏਨੂੰ ਅੱਗੇ ਕੀਤਾ।" ਇਹ ਠੀਕ ਸੀ ਜਾਂ ਗ਼ਲਤ ਮੈਂ ਨਿਰਨਾ ਨਹੀਂ ਸੀ ਕਰ ਸਕਿਆ।

ਮੈਂ ਕਾਠਗੜ੍ਹ ਜਾਣਾ ਉੱਕਾ ਹੀ ਬੰਦ ਕਰ ਦਿੱਤਾ।

ਫਿਰ ਥੋੜ੍ਹੇ ਕੁ ਸਾਲੀਂ ਉਹ ਆਪ ਚੱਲ ਕੇ ਆ ਗਈ, ਮਲਿਕਪੁਰ। ਨਾਲ ਉਸ ਦਾ ਪਤੀ। ਸੋਹਣਾ-ਸੁਨੱਖਾ ਪੁਲਿਸ ਅਫ਼ਸਰ। ਨਾਲ ਦੋ ਤਿੰਨ ਬਾਡੀ-ਗਾਰਡ। ਮੈਂ ਅੰਦਰੋਂ-ਅੰਦਰ ਸਹਿਮ ਗਿਆ। ਜੀਤੋ ਆਪਣੀ ਥਾਂ ਭੈਅ-ਭੀਤ। ਸਾਨੂੰ ਦੋਵਾਂ ਨੂੰ ਪਾਸ਼ੀ ਦੇ ਅੱਧੇ-ਹਿੱਸੇ ਦਾ ਤੌਖ਼ਲਾ। ਪਰ, ਉਹਨੇ ਛਾਹ ਵੇਲੇ ਦੀ ਆਈ ਨੇ ਕੋਈ ਗੱਲ ਹੀ ਨਾ ਕੀਤੀ ਐਸੀ-ਵੈਸੀ। ਭੋਗ ਤੱਕ ਨਾ ਪਾਇਆ ਹਿੱਸੇ-ਵਿੱਸੇ ਦਾ। ਅਸੀਂ ਸਾਰੇ ਜੀਅ ਅੰਦਰੋਂ-ਅੰਦਰ ਉਈਂ ਘੁੱਟੇ-ਵੱਟੇ ਰਹੇ। ਓਪਰਾ ਓਪਰਾ ਹੱਸਦੇ ਬੋਲਦੇ ਦਿੱਖ-ਦਿਖਾਵਾ ਕਰਦੇ ਰਹੇ। ਪਰ ਉਸ ਨੂੰ ਜਿਵੇਂ ਚਾਅ ਚੜ੍ਹਿਆ ਰਿਹਾ ਸੀ ਸਾਨੂੰ ਮਿਲ ਕੇ।

ਉਸ ਦਾ ਚਿਹਰਾ ਨਿਰਛੱਲ ਸੀ, ਉਸ ਦੇ ਬੋਲਾਂ 'ਚ ਅਪਣੱਤ।

ਲੋਢੇ ਕੁ ਵੇਲੇ ਮੈਨੂੰ ਉਹ ਥੋੜ੍ਹੀ ਜਿਹੀ ਉਦਾਸ ਜਿਹੀ ਜਾਪੀ ਸੀ। ਇਸ ਵਾਰ ਉਸ ਦੇ ਬੋਲ ਮੈਂ ਇਕੱਲੇ ਨੇ ਨਹੀਂ ਘਰ ਦੇ ਸਾਰੇ ਜੀਆਂ ਨੇ ਸੁਣੇ ਸਨ—"ਭਾਪਾ ਜੀ ਤੁਸੀਂ ਮੈਨੂੰ ਆਪਣੇ ਪੁੱਤਰਾਂ-ਧੀਆਂ 'ਚੋਂ ਉੱਕਾ ਈ ਖ਼ਾਰਜ ਕਰ ਛੱਡਿਆ। ਕਾਟਾ ਈ ਮਾਰਤਾ ਮੇਰੇ ਨਾਂ ਤੇ। ਤੁਸੀਂ...ਤੁਸੀਂ ਪੁੱਜੇ ਈ ਨਈਂ, ਮਿਲਣੀ ਕਰਨ ਵੀ...।"

ਇਸ ਵਾਰ ਉਸ ਦੇ ਬੋਲਾਂ 'ਚ ਹਿਰਖ਼ ਸੀ, ਚਿਹਰੇ ਤੇ ਉਦਾਸੀ ਤੇ ਅੱਖਾਂ 'ਚ ਉਲਾਮ੍ਹਾ।



 

ਮੈਂ ਉਸ ਦੇ ਹਿਰਖ਼-ਰੋਹ, ਉਸਦੀ ਉਦਾਸੀ ਨੂੰ ਹੁਣ ਤੱਕ ਸਾਂਭੀ ਰੱਖਿਆ ਐ। ਦੋ-ਤਿੰਨ ਵਾਰ ਉਸ ਨੂੰ ਮਿਲ ਵੀ ਆਇਆਂ, ਆਨੀਂ-ਬਹਾਨੀਂ। ਉਸ ਦੇ ਫ਼ਾਰਮ ਤੇ ਪੁੱਜ ਕੇ ਹਨੂਮਾਨਗੜ੍ਹ। ਉਸ ਦੇ ਅੱਠਾਂ ਮੁਰੱਬਿਆਂ ਦੇ ਟੱਕ 'ਚ ਘੁੰਮ-ਫਿਰ ਵੀ ਆਇਆਂ, ਉਸ ਦੀ ਜੀਪ ਤੇ ਸਵਾਰ ਹੋ ਕੇ।

ਉਸ ਦੇ ਦੋ ਸੌ ਏਕੜ ਦੇ ਫ਼ਾਰਮ 'ਚ ਘੁੰਮਦੇ ਦੀ ਮੇਰੀ ਸੱਠਾਂ-ਸੱਤਰਾਂ ਖੇਤਾਂ ਦੀ ਜ਼ੈਲਦਾਰੀ ਪਾਣੀਓਂ-ਪਾਣੀ ਹੋਈ ਰਹੀ ਸੀ। ਉਸਦੀ ਕਾਰਾਂ-ਜੀਪਾਂ ਨਾਲ ਭਰੀ ਮਹਿਲ-ਨੁਮਾ ਕੋਠੀ, ਇਸਦਾ ਹਰ ਇਕ ਕਮਰਾ-ਚੁਬਾਰਾ, ਹਰ ਇਕ ਬਾਗ਼-ਬਗ਼ੀਚਾ, ਜਿਵੇਂ ਗਿਲਾ ਕਰਦਾ ਰਿਹਾ ਸੀ ਮੇਰੇ ਤੇ, ਮੇਰੀ ਦੁੱਧ-ਚਿੱਟੀ ਐਚਕਨ ਤੇ—"ਭਾਪਾ ਜੀ, ਸਾਡੀ ਮਾਲਕਣ ਨੂੰ ਹਿੱਸੇ ਦੀ ਨਈਂ ਪਿਤਾ ਦੀ ਲੋੜ ਸੀ, ਪਿਤਾ ਦੀ...।"

ਅੱਜ ਦੇ ਇਸ਼ਤਿਹਾਰਾਂ 'ਚ ਉਸ ਮਾਲਕਣ ਧਾਲ਼ੀ ਦਾ ਨਾਂ ਫਿਰ ਗ਼ਾਇਬ ਹੈ। ਇਹ ਮੈਂ ਨਹੀਂ, ਅਖ਼ਬਾਰ 'ਚ ਛਪੇ 'ਦੁਖੀ-ਹਿਰਦਿਆਂ' ਨੇ ਕੀਤਾ। ਮੈਂ...ਮੈਂ ਤਾਂ....।

ਮੈਂ ਅੰਤਮ ਅਰਦਾਸ ਲਈ ਲੱਗੇ ਲੰਮੇ ਚੌੜੇ ਪੰਡਾਲ 'ਚ ਦੂਰ ਤੱਕ ਨਿਗਾਹ ਮਾਰੀ ਹੈ। ਧਾਲ਼ੀ ਮੈਨੂੰ ਕਿਧਰੇ ਵੀ ਦਿਖਾਈ ਨਹੀਂ ਦਿੱਤੀ। ਨਾ ਉਸ ਦਾ ਪਤੀ। ਸਾਰਾ ਪੰਡਾਲ ਭਰਿਆ ਪਿਆ। ਭਰਿਆ ਛੱਡ ਕੇ ਤੂੜ ਹੋਇਆ ਪਿਆ, ਖੜ੍ਹਿਆਂ-ਬੈਠਿਆਂ ਨਾਲ। ਮੇਰੀ ਦੂਜੀ ਪਤਨੀ ਹਰਜੀਤ, ਉਸ ਦੇ ਚਾਰੇ ਸਜੇ-ਧਜੇ ਧੀਆਂ-ਪੁੱਤਰ ਪਹਿਲਾਂ ਬੈਠੇ ਦਿਸੇ ਸੀ ਮੈਨੂੰ, ਹੁਣ ਉਸੇ ਤਰਤੀਬ 'ਚ ਖੜ੍ਹੇ ਹੋ ਗਏ ਹਨ। ਦਰਜਾ-ਬ-ਦਰਜਾ ਉਮਰਵਾਰ। ਉਨ੍ਹਾਂ ਤੋਂ ਪਿਛਲੀ ਪਾਲ 'ਚ ਉਨ੍ਹਾਂ ਦੇ ਸੱਸਾਂ-ਸਹੁਰੇ। ਉਨ੍ਹਾਂ ਰੀਸੇ ਮੈਂ ਵੀ ਖੜ੍ਹਾ ਹੋ ਗਿਆ ਹਾਂ। ਉਨ੍ਹਾਂ ਉੱਠਦਿਆਂ ਸਾਰ ਹੱਥ ਜੋੜ ਲਏ ਹਨ। ਅੱਖਾਂ ਮੁੰਦ ਲਈਆਂ ਹਨ। ਉਹ ਸ਼ਰਧਾ-ਮੁਗੱਧ ਹੋਏ ਕੋਈ ਬੇਨਤੀ, ਕੋਈ ਇਲਤਜਾਅ, ਕੋਈ ਖ਼ਾਸ ਤਰ੍ਹਾਂ ਦੀ ਫ਼ਰਮਾਇਸ਼ ਕਰਦੇ ਲੱਗੇ ਹਨ। ਕਿਸੇ ਰੱਬ-ਗੁਰੂ ਕੋਲ। ਕਿਸੇ ਸ਼ਾਹ-ਪਾਤਸ਼ਾਹ ਅੱਗੇ। ਹਾਂ, ਸੱਚ-ਮੁੱਚ ਇਵੇਂ ਹੀ ਹੋਇਆ ਹੈ। ਉਨ੍ਹਾਂ ਕਿਹਾ ਹੈ—"ਸਰਦਾਰ ਬਹਾਦਰ ਗਿਆਨੀ ਗੁਰਮੁੱਖਜੀਤ ਸਿੰਘ ਜੀ ਜ਼ੈਲਦਾਰ ਨੂੰ ਆਪਣੇ ਚਰਨਾਂ 'ਚ ਨਿਵਾਸ ਦਈਂ। ਏਨਾਂ ਦੀ ਰੂਹ ਨੂੰ ਆਵਾਗਮਨ ਦੇ ਚੱਕਰ ਤੋਂ ਮੁਕਤ....।" ਪਰ, ਝੱਟ ਹੀ ਮੈਨੂੰ ਲੱਗਾ, ਇਹ ਬੋਲ ਉਨ੍ਹਾਂ ਮੂੰਹੋਂ ਨਹੀਂ, ਭਾਈ ਜੀ ਦੇ ਮੁਖਾਰਬਿੰਦ ਤੋਂ ਨਿਕਲੇ ਹਨ। ਉਹ ਵੀ ਉਨ੍ਹਾਂ ਵਾਂਗ ਹੀ ਹੱਥ ਜੋੜੀ ਖੜਾ ਹੈ, ਗੁਰੂ ਬਾਬੇ ਦੀ ਬੀੜ ਸਾਹਮਣੇ। ਉਸਨੇ ਕਿੰਨਾ ਕੁਝ ਹੋਰ ਵੀ ਆਖਿਆ ਬੋਲਿਆ ਹੈ...ਸੱਦੇ ਉੱਠੀ ਜਾਹਿ ਦੇ ਮਹਾਂਵਾਕ ਅਨੁਸਾਰ, ਆਪ ਜੀ ਵੱਲੋਂ ਬਖ਼ਸ਼ੀ ਹੋਈ ਸੁਆਸਾਂ ਦੀ ਪੂੰਜੀ ਸਮੇਟ ਕੇ, ਆਪ ਜੀ ਵੱਲੋਂ ਪ੍ਰਵਾਨ ਹੋਈ ਜੀਵਨ ਯਾਤਰਾ ਪੂਰੀ ਕਰਕੇ ਸਰਦਾਰ ਬਹਾਦਰ ਗਿਆਨੀ ਗੁਰਮੁੱਖਜੀਤ ਸਿੰਘ ਜੀ ਜ਼ੈਲਦਾਰ, ਆਪ ਜੀ ਦੇ ਚਰਨਾਂ ਵਿਚ ਆ ਵਿਰਾਜੇ ਹਨ। ਇਨ੍ਹਾਂ ਦੀ ਦੇਵਤਾ ਰੂਹ ਨੂੰ ਆਪਣੇ ਚਰਨਾਂ 'ਚ ਨਿਵਾਸ ਦੇਣ ਦੀ ਕਿਰਪਾਲਤਾ ਕਰਨੀ ਜੀ। ਆਵਾਗਮਨ ਦੇ ਚੱਕਰ ਤੋਂ ਮੁਕਤ ਕਰਨ ਦਾ ਕਿਰਤਾਰਥ ਕਰਨਾ ਜੀ। ਹੇਅ ਗੁਰੂ ਗਰੀਬਨ-ਨਿਵਾਜ ਜੀਓ, ਪਿੱਛੇ ਪਰਿਵਾਰ ਨੂੰ ਭਾਣਾ ਮੰਨਣ ਦਾ ਬੱਲ ਬਖ਼ਸ਼ਣਾ ਜੀ ਵਗੈਰਾ-ਵਗੈਰਾ...।"



 

ਭਾਈ ਜੀ ਨੇ ਹੋਰ ਕੀ ਕੁਝ ਕਿਹਾ, ਉਸ ਨੇ ਕਿਹੜਾ ਵਿੱਖਿਆਨ ਕਦ ਪੂਰਾ ਕੀਤਾ, ਮੇਰਾ ਇਸ ਵੱਲ ਰਤੀ ਭਰ ਵੀ ਧਿਆਨ ਨਹੀਂ ਸੀ ਰਿਹਾ। ਮੈਨੂੰ ਪਾਸ਼ੀ, ਉਸ ਦੇ ਪਤੀ ਦੀ ਗ਼ੈਰਮੌਜੂਦਗੀ ਵੀ ਹੁਣ ਲੱਗਭਗ ਵਿਸਰ ਹੀ ਗਈ ਸੀ। ਮੈਂ...ਮੈਂ ਤਾਂ ਜੀਵਨ-ਯਾਤਰਾ, ਦੇਵਤਾ-ਰੂਪ, ਚਰਨਾਂ 'ਚ ਨਿਵਾਸ, ਆਵਾਗਮਨ ਦਾ ਚੱਕਰ, ਭਾਣਾ ਮੰਨਣ ਵਰਗੇ ਸ਼ਬਦ-ਜੁੱਟਾਂ ਦੀ ਅਰਥ ਸੰਗਿਆ 'ਚ ਉਲਝਿਆ, ਕਿੰਨਾ ਚਿਰ ਹੋਰ ਉਵੇਂ ਖੜਾ ਰਿਹਾ। ਇਹ ਸ਼ਬਦ ਤਾਂ ਜਿਵੇਂ ਮੇਰੇ ਸ਼ਬਦ-ਕੋਸ਼ ਵਿਚੋਂ ਹੀ ਚੋਰੀ ਕੀਤੇ ਸੀ ਭਾਈ ਜੀ ਨੇ। ਇਹ ਸ਼ਬਦ ਤਾਂ ਮੈਂ ਵਰਤਦਾ ਆਇਆ ਸੀ, ਮੇਰੇ ਵੱਡੇ-ਵਡੇਰੇ ਵਰਤਦੇ ਆਏ ਸੀ, ਚਿਰਾਂ ਤੋਂ। ਇਹ ਆਪ ਹੀ ਤਾਂ ਘੜੇ-ਬਣਾਏ ਸੀ ਮੇਰੀ ਪਿਤਾ-ਪੁਰਖ਼ੀ ਐਚਕਨ ਨੇ, ਕਮੀਂ-ਕਾਮਿਆਂ ਲਈ, ਦਿਹਾੜੀਦਾਰਾਂ-ਡਗਾਰਾਕਾਰਾਂ ਲਈ। ਕੰਮ ਜੁ ਲੈਣਾ ਹੁੰਦਾ ਸੀ ਉਨ੍ਹਾਂ ਤੋਂ। ਖੇਤਾਂ-ਪੈਲੀਆਂ 'ਚ, ਘਰਾਂ-ਹਵੇਲੀਆਂ 'ਚ। ਗੋਹੇ-ਕੂੜੇ ਦਾ, ਸਾਫ਼-ਸਫ਼ਾਈ ਦਾ, ਹੋਰ ਵੀ ਗੋਡੀ-ਵਾਢੀ ਦਾ। ਇਹ ਲੋਕ ਕਿੰਨਾ ਭੈਅ ਮੰਨਦੇ ਰਹੇ ਸੀ, ਇਨ੍ਹਾਂ ਸ਼ਬਦਾਂ ਦਾ। ਇਹ ਲੋਕ ਕਿੰਨਾ ਭੈਅ ਮੰਨਦੇ ਆਏ ਆ, ਹੁਣ ਤੱਕ ਮੰਨੀ ਜਾਂਦੇ ਆ, ਨਿਰੇ-ਪੁਰੇ ਸ਼ਬਦ ਅਡੰਬਰ ਦਾ। ਸੁਰਤ ਹੀ ਨਹੀਂ ਆਉਣ ਦਿੱਤੀ, ਸੋਝੀ ਤੱਕ ਨਹੀਂ ਕਰਨ ਦਿੱਤੀ ਸਾਡੀ ਇਸ ਐਚਕਨ ਘਾੜਤ ਨੇ ਇਨ੍ਹਾਂ ਲੋਕਾਂ ਨੂੰ ਆਪਣੇ ਆਪ ਦੀ।

. ਮੈਨੂੰ ਲੱਗਾ, ਅਰਦਾਸ ਕਰਦੇ ਭਾਈ ਨੇ ਮੇਰੇ ਹੀ ਸ਼ਬਦ ਕੋਸ਼ ਦਾ ਨੇਜ਼ਾ ਜਿਵੇਂ ਮੇਰੇ ਹੀ ਸੀਨੇ 'ਚ ਖੋਭ ਦਿੱਤਾ ਹੈ। ਇਕ ਤਰ੍ਹਾਂ ਦੀ ਟਾਂਚ-ਟਕੋਰ ਕੀਤੀ ਹੈ ਉਸ ਨੇ ਮੈਨੂੰ। ਮੇਰੇ ਨਾਲੋਂ ਵੱਧ ਮੇਰੀ ਐਚਕਨ ਨੂੰ। ਗੁੱਸਾ ਤਾਂ ਆਉਣਾ ਹੀ ਆਉਣਾ ਸੀ ਇਹਨੂੰ। ਆਇਆ ਕੀ ਗੁੱਸਾ-ਗ਼ੁਬਾਰ ਤਾਂ ਇਹਦੇ ਸਿਰ ਨੂੰ ਹੀ ਜਾ ਚੜ੍ਹਿਆ ਹੈ ਸਿੱਧਾ। ਆਪੇ ਤੋਂ ਬਾਹਰ ਹੋਈ ਇਹ ਅਵਾ-ਤਵਾ ਬੋਲਣ ਲੱਗਦੀ ਹੈ ਉਸ ਨੂੰ। ਉਸਨੂੰ ਦੋ-ਟਕੇ ਦਾ ਬੰਦਾ ਕਹਿੰਦੀ ਹੈ। ਅੱਖਾਂ ਕੱਢਦੀ ਹੈ, ਉਸ ਵੱਲ ਨੂੰ—"ਏਦ੍ਹੀ ਏਹ ਮਜ਼ਾਲ! ਦਿਹਾੜੀਦਾਰ-ਡਗਾਰੇਦਾਰ ਕੰਮੀ ਦੀ ਏਨੀ ਹਿੰਮਤ...!! ਦੇਖ ਲਊਂ ਗੀ ਮੈਂ ਏਨੂੰ... ਏਦ੍ਹੀ ਮਾਂ...।" ਹੋਰ ਪਤਾ ਨਹੀਂ ਕੀ ਕੁਝ ਬੋਲਿਆ ਹੈ ਇਸਨੇ। ਪਰ ਇਸਦੇ ਤਲਖ਼ ਬੋਲ ਅੱਪੜੇ ਨਹੀਂ ਹਨ ਕਿਸੇ ਦੇ ਕੰਨਾਂ ਤੱਕ ਵੀ। ਇਹ ਸਾਰੇ ਦੇ ਸਾਰੇ ਦੱਬੇ-ਘੁੱਟੇ ਗਏ ਹਨ ਜੈਕਾਰਿਆਂ ਦੀ ਗੂੰਜ ਹੇਠ। ਮਧੋਲੇ ਗਏ ਹਨ ਇਕ ਤਰ੍ਹਾਂ ਨਾਲ ਭਰੇ ਪੰਡਾਲ 'ਚ। ਮੇਰੇ ਹੱਥ ਫੜੀ ਅੱਜ ਦੀ ਅਖ਼ਬਾਰ 'ਚ ਛਪੇ ਇਸ਼ਤਿਹਾਰ ਸਮੇਤ ਸ਼ੀਸ਼ੇ ਜੜੀ ਐਚਕਨ ਦੋਵੇਂ ਬੇਬੱਸ ਹੋਈਆਂ, ਸਹਿਮ ਗਈਆਂ ਲੱਗੀਆਂ ਹਨ ਮੈਨੂੰ। ਮੈਂ ਭੌਰ-ਭੌਰ ਹੋਇਆ, ਐਧਰ-ਓਧਰ ਦੇਖਦਾ ਹਾਂ। ਖੜੇ-ਖੜੋਤੇ ਸਾਰੇ ਲੋਕ ਹੇਠਾਂ ਬੈਠ ਗਏ ਹਨ। ਇਕ ਸੁਖਾਵੀਂ ਜਿਹੀ ਚੁੱਪ ਪੱਸਰੀ ਰਹੀ ਹੈ ਥੋੜ੍ਹਾ ਕੁ ਚਿਰ। ਹਰਜੀਤ ਕੌਰ, ਉਸਦੇ ਚਾਰੇ ਧੀਆਂ-ਪੁੱਤਰਾਂ, ਉਨ੍ਹਾਂ ਦੇ ਸੱਸਾਂ-ਸੌਹਰਿਆਂ ਨੇ ਵੀ ਚੌਕੜੀ ਮਾਰ ਲਈ ਹੈ ਵਾਕ ਸੁਣ ਕੇ। ਉਸੇ ਤਰਤੀਬ 'ਚ। ਉਨ੍ਹਾਂ ਲਾਗੇ ਪਏ ਗੱਦੇ-ਦਾਰ ਤਖ਼ਤ-ਪੋਸ਼ ਤੇ ਰਾਗੀ ਜਥਾ ਕੀਰਤਨ ਕਰਨ ਆ ਬੈਠਾ। ਇਕ ਸਾਰ ਚੋਗੇ-ਪਜਾਮੇ, ਇਕ ਸਾਰ ਦਸਤਾਰਾਂ-ਗਾਤਰੇ। ਕਿੰਨੇ ਸਾਰੇ ਸਾਜ਼-ਸੰਦ। ਉਨ੍ਹਾਂ ਆਉਂਦਿਆਂ ਸਾਰ ਸੁਰਤਾਲ ਛੇੜ ਲਿਆ ਹੈ—"ਸੱਜਣ ਮੈਂਡੇ ਰੰਗਲੇ ਜਾਇ ਸੁੱਤੇ ਜੀਰਾਣ...।"



 

ਇਸ ਸ਼ਬਦ ਦੀ ਰੂਹ ਜਿਵੇਂ ਮੇਰਾ ਅੰਦਰ-ਬਾਹਰ ਵਿੰਨ ਗਈ ਹੈ। ਖੜ੍ਹੇ-ਖੜੋਤੇ ਦੇ ਮੇਰੇ ਅੰਗ-ਪੈਰ ਜਵਾਬ ਦੇ ਗਏ ਲੱਗੇ ਹਨ ਮੈਨੂੰ। ਮੈਂ ਧੜੱਪ ਕਰਕੇ ਬੈਠ ਗਿਆ ਹਾਂ, ਡਿੱਗਣ ਵਾਂਗ। ਕਿੰਨੇ ਸਾਰੇ ਵਰ੍ਹੇ ਪਿਛਾਂਹ ਵੱਲ ਨੂੰ ਖਿੱਚਿਆ ਗਿਆ ਹਾਂ। ਰਾਂਗਲੇ ਦਿਨ ਅਜੀਬ ਤਰ੍ਹਾਂ ਦਾ ਹਾਸਾ ਹੱਸਦੇ, ਮੇਰੀ ਵੱਲ ਨੂੰ ਸਰਕ ਆਏ ਹਨ। ਮੈਨੂੰ ਲੱਗਾ—ਪੰਡਾਲ ਦੀ ਇਕ ਨੁੱਕਰੇ ਖੜੀ ਚੰਨਣ ਕੌਰ ਮੇਰੀ ਵੱਲ ਸਿੱਧਾ ਦੇਖਦੀ ਠਹਾਕਾ ਮਾਰ ਕੇ ਹੱਸੀ ਹੈ। ਨਾਲ ਹੀ ਉਸਦੇ ਧੀਮੇਂ-ਟਿਕਵੇਂ ਬੋਲ ਮੇਰੇ ਤੱਕ ਅੱਪੜੇ ਹਨ, ਰੁਕ-ਰੁਕ ਕੇ —"ਕਿਉਂ ਜ਼ੈਲਦਾਰਾ...ਹੁਣ ਕੀ ਗੱਲ ਹੋ ਗਈ...ਬੜਾ ਉਦਾਰਿਆ ਬੈਠਾਂ...ਐਨਾ ਰੰਗ-ਰੋਸ਼ਨ ਹੋਣ ਢਿਆ ਆ, ਐਨਾ ਟੌਅਰ-ਟੱਪਾ ਬਣਿਆ ਆ ਤੇਰਾ ...ਫ਼ੇਅਰ ਵੀ...। ਹੁਣ ਹੋਰ ਕੀ ਭਾਲਦਾਂ...! ਜੇ...ਜੇ ਹਜੇ ਵੀ ਰੱਜ ਨਈਂ ਹੈਗਾ ਤਾਂ ਰੈਹਣ ਦੇ ਹੋਸ ਟੱਬਰ ਨੂੰ ਹੈਥੇ ਈ...ਹੋਰ ਲੈ ਆ। ਜਾਗੀਰਦਾਰ ਘਰਾਂ 'ਚ ਕਈ ਕਈ ਵਸੇਬਾ ਕਰਦੀਆਂ...।"

ਉਸਨੇ ਇਹ ਟਿੱਚਰ-ਟਕੋਰ ਮੇਰੇ ਰਾਂਗਲੇ ਕੱਲ੍ਹ ਨੂੰ ਕੀਤੀ ਹੈ, ਜਾਂ ਖ਼ਾਲੀ-ਖ਼ਾਲੀ ਅੱਜ ਨੂੰ! ਥੋੜ੍ਹਾ ਕੁ ਚਿਰ ਤਾਂ ਮੈਨੂੰ ਬਿਲਕੁਲ ਹੀ ਸਮਝ ਨਾ ਲੱਗੀ। ਪਰ ਝੱਟ ਇਸ ਅੰਦਰਲਾ ਸੱਚ ਮੇਰੇ ਸਾਹਮਣੇ ਆ ਖੜੋਇਆ ਹੈ।

ਲਾਚਾਰ ਜਿਹਾ ਹੋਇਆ ਮੈਂ ਮੁੜ ਰਾਂਗਲੇ ਦਿਨਾਂ ਦੀ ਬੁੱਕਲ 'ਚ ਜਾ ਲੁਕਿਆ ਹਾਂ।

ਲਾਇਲਪੁਰ ਜ਼ਿਲ੍ਹੇ ਦੇ 273 ਚੱਕ ਦੀ ਵੱਡੀ ਸਰਦਾਰੀ, ਮਲਿਕਪੁਰ ਪੁੱਜਣ ਤੱਕ ਅੱਧੀਓਂ ਵੱਧ ਛਾਂਗੀ ਗਈ ਸੀ। ਪਰ ਮੈਂ ਇਸ ਨੂੰ ਅੱਗੇ ਨਹੀਂ ਸੀ ਖ਼ੁਰਨ ਦਿੱਤਾ, ਛੋਟੇ ਭਾਈ ਵਾਂਗ। ਉਲਟਾ ਜੋੜੇ ਸੀ ਪੂਰੇ ਦਸ ਖੇਤ ਉਹਦੇ ਹਿੱਸੇ 'ਚੋਂ। ਨਾਲ ਲੱਗਦੇ ਹੋਣ ਕਰਕੇ। ਨਾ ਵੀ ਲਗਦੇ ਹੁੰਦੇ ਤਾਂ ਵੀ ਕਿੱਥੇ ਛੱਡੇ ਜਾਣੇ ਸੀ। ਹੱਥ ਸੌਖਾ ਸੀ ਮੇਰਾ। ਮੈਂ ਠੀਕ-ਠਾਕ ਸਾਂ ਇਸ ਪੱਖੋਂ, ਅੱਵਲ ਵੱਧ ਸਾਂ ਠੀਕ-ਠਾਕ ਤੋਂ। ਤਨਖ਼ਾਹ ਆਉਂਦੀ ਸੀ ਮਹੀਨਾਵਾਰ। ਬੱਝਵਾਂ ਟੱਕ ਸੀ ਨਿਆਈਂ ਤੋਂ ਵਸੀਮੇਂ ਤੱਕ। ਚਾਰ ਪੈਸੇ ਜੁੜਦੇ ਗਏ ਸਨ ਟ੍ਰੈਕਟਰ ਦੀ ਵਾਹੀ 'ਚੋਂ। ਮੇਰੀ ਰੀਸੇ ਛੋਟੇ ਭਾਈ ਨੇ ਵੀ ਟਰੈਕਟਰ ਲੈ ਲਿਆ। ਖੇਤੀ ਉਸ ਨੂੰ ਵੀ ਰਾਸ ਆਉਣ ਲੱਗ ਪਈ। ਫੇਅਰ, ਪਤਾ ਨਹੀਂ ਉਸ ਨੂੰ ਕਿੰਨ੍ਹੇ ਤੁੱਖਣਾ ਦਿੱਤੀ, ਪਈ—'ਜ਼ੈਲਦਾਰ ਜੱਟ ਦੀ ਹਵੇਲੀ 'ਕੱਲੇ ਟਰੈਕਟਰ ਨਾਲ ਨਈਂ ਸੱਜਦੀ। ਨਾਲ ਜਾਂ ਤਾਂ ਕਾਰ ਖੜੀ ਹੋਵੇ ਜਾਂ ਟਰੱਕ। ਜੇ ਦੋਵੇਂ ਹੋਣ ਤਾਂ ਕਿਆ ਈ ਬਾਤਾਂ।' ਪਹਿਲਾਂ ਤਾਂ ਸਾਲ ਖੰਡ ਉਸ ਨੇ ਕੋਈ ਗੌਹ ਨਾ ਕੀਤਾ। ਫਿਰ ਜਦ ਮੈਂ ਕਾਰ ਲੈ ਲਈ, ਲੈ ਕਾਹਨੂੰ ਲਈ, ਮਿਲ ਗਈ ਵੱਡੇ ਮੁੰਡੇ ਨੂੰ ਸਹੁਰਿਆਂ ਵੱਲੋਂ, ਫੇਰ ਉਸ ਨੂੰ ਵੀ ਅੱਚੋਆਈ ਜਿਹੀ ਲੱਗ ਗਈ। ਉਸ ਨੇ ਕਾਰ ਦੀ ਥਾਂ ਟਰੱਕ ਲਿਆ ਖੜ੍ਹਾ ਕੀਤਾ ਨਵਾਂ-ਨਕੋਰ ਆਪਣੇ ਪਾਸੇ। ਉਹਨੇ ਸੋਚਿਆ ਹੋਣਾ—"ਕਾਰ ਤਾਂ ਦਿੱਸਦੀ ਨਈਂ ਖੜ੍ਹੀ ਵਾਗਲ੍ਹੇ ਅੰਦਰ। ਟਰੱਕ ਤਾਂ ਦਿਸੂ ਦੂਰੋਂ। ਬਾਹਰਲੀ ਫਿਰਨੀ ਤੋਂ ਵੀ। ਲੰਘਦਾ-ਵੜਦਾ ਹੋਰ ਨਈਂ ਤਾਂ ਸਾ-ਸਰੀ-ਕਾਲ ਬੁਲਾ ਕੇ ਜ਼ਰੂਰ ਲੰਘੂ।'



 

ਉਸ ਨੇ ਇਕ ਹੱਲਾ ਹੋਰ ਮਾਰਿਆ। ਲਗਦੇ ਹੱਥ ਇਕ ਟਰੱਕ ਹੋਰ ਲੈ ਲਿਆ।

ਇਸ ਲੱਗ-ਲਬੇੜ 'ਚ ਉਸ ਦੇ ਔਠ-ਦਸ ਖੇਤ ਜਾਂਦੇ ਲੱਗੇ। ਮੈਂ ਇਸ ਪੱਖੋਂ ਸੰਭਲਿਆ ਰਿਹਾ ਸੀ। ਫੋਕੇ ਦਿੱਖ-ਦਿਖਾਵੇ ਤੋਂ ਬਚਿਆ ਰਿਹਾ ਸੀ। ਮੇਰੇ ਤੇ ਪੁੱਠ ਹੀ ਇਵੇਂ ਦੀ ਚਾੜ੍ਹੀ ਸੀ ਮਾਸਟਰ ਤਾਰਾ ਸਿੰਘ ਨੇ, ਗਿਆਨੀ ਕਰਤਾਰ ਸਿੰਘ ਨੇ, ਸੁਆਮੀ ਪੂਰਨਾ ਨੰਦ ਨੇ। ਚੱਕ 41 ਦੇ ਖ਼ਾਲਸਾ ਹਾਈ ਸਕੂਲ 'ਚ।

ਇਹ ਅਧਿਆਪਕ ਜ਼ਰਾ ਕੁ ਵੱਖਰੀ ਸੁਰ ਵਾਲੇ ਬਾਲਾਂ ਨੂੰ ਝੱਟ ਪਛਾਣ ਲੈਂਦੇ ਸਨ। ਕਿਸੇ ਨੂੰ ਖੇਡਾਂ-ਖਾੜਿਆਂ ਵੱਲ ਨੂੰ ਤੋਰ ਦਿੰਦੇ ਸੀ, ਕਿਸੇ ਨੂੰ ਕਲਮ-ਕਲਾ, ਨੱਚਣ-ਟੱਪਣ, ਗਾਉਣ-ਵਜਾਉਣ ਵੱਲ ਨੂੰ। ਰੁਚੀ ਮੁਤਾਬਿਕ। ਮੇਰੀ ਆਵਾਜ਼ ਚੰਗੀ ਸੀ ਮੈਨੂੰ ਕਵਿਤਾ-ਗਾਇਨ ਵੱਲ ਨੂੰ ਤੋਰ ਦਿੱਤਾ। ਕੋਈ ਸਕੂਲ ਸਭਾ ਕੋਈ ਪੁਰਬ-ਤਿਉਹਾਰ ਖ਼ਾਲੀ ਨਾ ਜਾਂਦਾ। ਮੇਰਾ ਝਾਕਾ ਮੁੱਢੋ-ਸੁੱਢੋਂ ਚੁੱਕਿਆ ਗਿਆ। ਢੇਰ ਸਾਰੀ ਮੁਹਾਰਤ ਹਾਸਿਲ ਹੋ ਗਈ। ਇਹੀ ਮੁਹਾਰਤ ਮੈਨੂੰ ਸਕੂਲੋਂ ਬਾਹਰਲੇ ਪਿੜ ਵੱਲ ਨੂੰ ਲੈ ਤੁਰੀ। ਕਿਸਾਨੀ ਸਫ਼ਾਂ 'ਚ ਚਲਦੇ ਮੋਘਾ-ਸੰਘਰਸ਼ ਵੱਲ ਨੂੰ। ਮੈਂ ਦਰਸ਼ਨ ਸਿੰਘ ਆਵਾਰਾ ਦੀਆਂ ਕਵਿਤਾਵਾਂ ਉੱਚੀ ਹੇਕ ਲਾ ਕੇ ਗਾਉਂਦਾ। ਤੇਜਾ ਸਿੰਘ ਸੁਤੰਤਰ, ਚੈਂਚਲ ਸਿੰਘ ਚੱਬਾ ਆਪਣੇ ਢੰਗ ਨਾਲ 'ਬਗ਼ਾਵਤ' ਪ੍ਰਚੰਡ ਕਰਦੇ।

ਮੇਰੇ ਬਾਪੂ ਜੀ ਨੂੰ ਮੇਰੀ ਗੁਰਦੁਆਰਿਆਂ-ਦੀਵਾਨਾਂ ਤੱਕ ਦੀ ਸ਼ਿਕਰਤ ਤਾਂ ਬੇ-ਹੱਦ ਪਸੰਦ ਆਉਂਦੀ ਰਹੀ। ਉਹ ਬੜਾ ਹੁੱਬ ਕੇ ਥਾਪੀ ਦਿਆ ਕਰਦੇ ਸੀ ਮੈਨੂੰ। ਜੈਕਾਰੇ ਛੱਡਿਆ ਕਰਦੇ ਸੀ ਗੱਜ-ਵੱਜ ਕੇ ਗੁਰ-ਮਹਿਮਾ, ਗੁਰੂ-ਉਸਤੱਤ ਸੁਣਕੇ ਮੇਰੇ ਤੋਂ। ਪਰ, ਉਨ੍ਹਾਂ ਨੂੰ ਮੇਰਾ ਬਾਹਰਲਾ ਤੋਰਾ-ਫੇਰਾ ਬਿਲਕੁਲ ਹੀ ਪਸੰਦ ਨਹੀਂ ਸੀ ਆਉਂਦਾ। ਉਹ ਟੋਕਦੇ-ਵਰਜਦੇ ਇਹ ਗੱਲ ਜ਼ਰੂਰ ਚਿਤਾਰਦੇ ਸਨ ਹਰ ਵਾਰ—"ਤੈਨੂੰ ਪਤਆ ਤੂੰ ਕੇਨ੍ਹਾਂ ਨਾਲ ਤੁਰਿਆ ਫਿਰਦਾਂ। ਇਹ ਕੌਮਨਿਸਟ ਆ ਕੌਮਨਿਸਟ। ਇਹ ਲੋਕ ਤਾਂ ਮੱਤ ਮਾਰ ਦਿੰਦੇ ਆ, ਬੁੱਧੀ ਭ੍ਰਿਸ਼ਟ ਕਰ ਛੱਡਦੇ ਆ ਚੰਗੇ ਭਲੇ ਦੀ। ਤੂੰ ਕਿੱਥੇ ਫੱਸ ਗਿਆ ਏਨ੍ਹਾਂ 'ਚ...!"

ਪਰ, ਮੈਂ ਫਸਿਆ ਨਹੀਂ ਸੀ ਉਨ੍ਹਾਂ 'ਚ। ਨਾ ਹੀ ਮੇਰੀ ਮੱਤ-ਬੁੱਧੀ ਨੂੰ ਕੋਈ ਲਾਗ ਲੱਗੀ ਸੀ ਚੰਗੀ-ਮਾੜੀ। ਮੈਂ ਤਾਂ ਸਗੋਂ ਆਪਣੀ ਦੁੱਧ-ਚਿੱਟੀ ਐਚਕਨ ਨੂੰ ਹੋਰ ਵੀ ਚਮਕਦਾ ਕਰ ਲਿਆ ਸੀ, ਓਧਰਲੇ ਪਾਸੇ। ਏਧਰ, ਮਲਿਕਪੁਰ ਆਉਂਦੀ-ਟਿਕਦੀ ਨੇ ਵੀ ਇਹਨੇ ਪਹਿਲਾਂ ਪਤਨੀ ਬਦਲ ਲਈ, ਫਿਰ ਛੋਟੇ ਭਾਈ ਦੇ ਦਸ ਖੇਤ ਕਾਬੂ ਕਰ ਲਏ। ਸੱਠਾਂ ਦੀ ਥਾਂ ਸੱਤਰ ਬਣਾ ਲਏ ਆਪਣੇ ਲਈ। ਆਪਣੇ ਲਈ ਨਹੀਂ ਹਰਜੀਤ ਦੇ ਧੀਆਂ ਪੁੱਤਰਾਂ ਲਈ।

ਗੋਡਿਆਂ 'ਚ ਸਿਰ ਸੁੱਟੀ ਬੈਠੇ ਦੀ ਮੇਰੀ ਨਿਗਾਹ ਇਕ ਵਾਰ ਫਿਰ ਸਾਹਮਣੇ ਬੈਠੇ ਹਰਜੀਤ ਦੇ ਧੀਆਂ-ਪੁੱਤਰਾਂ ਵੱਲ ਨੂੰ ਉੱਠੀ ਹੈ। ਉਹ ਚਾਰੇ-ਔਠੇ ਅਹਿਲ ਮੂਰਤੀਆਂ ਬਣੇ ਬੈਠੇ ਹਨ। ਅੱਖਾਂ ਮੁੰਦ ਹਨ ਉਨ੍ਹਾਂ ਦੀਆਂ। ਸਿਰ ਅੱਧ-ਝੁਕੇ। ਰਾਗੀ ਸਿੰਘਾਂ ਦੇ ਸੁਰ-



 

ਤਾਲ ਨੇ ਜਿਵੇਂ ਉਨ੍ਹਾਂ ਨੂੰ ਕੀਲ ਕੇ ਬੰਨ੍ਹ ਰੱਖਿਆ ਹੋਵੇ ਇਕ ਥਾਂ। ਇਹ ਸੁਰ-ਲੈਅ ਮੇਰੇ ਕੰਨਾਂ ਵਿਚ ਵੀ ਗੂੰਜੀ ਹੈ।

ਮੈਂ ਮੁੜ ਸ਼ਬਦ-ਗੂੰਜ ਨਾਲ ਆ ਜੁੜਿਆ ਹਾਂ।

ਇਸ ਵਾਰ ਦੇ ਸ਼ਬਦ-ਬੋਲ ਵੱਖਰੇ ਹਨ ਪਹਿਲੇ ਨਾਲੋਂ-'ਗੁਰਮੁੱਖ ਜਨਮ ਸੁਵਾਰਿ ਦਰਗਾਹਿ ਚੱਲਿਆ....।'

ਮੈਨੂੰ ਲੱਗਾ ਇਹ ਬੋਲ ਮੈਨੂੰ ਮੁਖਾਤਿਬ ਹਨ ਸਿੱਧੇ। ਜ਼ੈਲਦਾਰ ਤ੍ਰਿਪਤਨਿਹਾਲ ਸਿੰਘ ਦੇ ਗਿਆਨੀ ਪਾਸ ਪੁੱਤਰ ਗੁਰਮੁੱਖਜੀਤ ਸਿੰਘ ਜੀ ਜਨਮ-ਸੁਵਾਰਿ ਜੁਗਤ-ਵਿਧੀ ਨੂੰ। ਮੈਂ ਛੋਟੇ ਭਾਈ ਨਾਲੋਂ ਵੀ ਅਗਾਂਹ ਲੰਘ ਗਿਆ ਸੀ ਤੇ ਸਾਰੇ ਪਿੰਡ ਨਾਲੋਂ ਵੀ। ਕਿੰਨਾ ਕੁਝ ਹੋਰ ਵੀ ਕਰਨਾ ਪਿਆ ਸੀ ਮੈਨੂੰ ਪਾਸ਼ੀ ਦੇ ਫ਼ਾਰਮ ਹਾਊਸ ਨੂੰ, ਉਸ ਦੇ ਅਫ਼ਸਰ ਪਤੀ ਨੂੰ ਮਿਲ-ਦੇਖ ਕੇ। ਬਹੁਤ ਸਾਰੀ ਦੌੜ-ਭੱਜ ਕਰਨੀ ਪਈ ਸੀ ਮੈਨੂੰ ਵੀ ਧੀਆਂ-ਪੁੱਤਰਾਂ ਨੂੰ ਅਫ਼ਸਰ-ਪ੍ਰੋਫ਼ੈਸਰ ਬਣਾਉਣ ਲਈ ਜਾਂ ਬਾਹਰ ਭੇਜਣ ਲਈ ਕੈਨੇਡਾ-ਅਮਰੀਕਾ। ਇਕੱਲੀ ਦੌੜ-ਭੱਜ ਹੀ ਨਹੀਂ, ਨਾਲ ਦੀ ਨਾਲ ਜੁਗਤ-ਬੰਦੀ ਵੀ ਕਰਨੀ ਪਈ ਸੀ ਮੈਨੂੰ, ਮੇਰੀ ਦੁੱਧ-ਚਿੱਟੀ ਨਹਿਰੂ-ਕੱਟ ਐਚਕਨ ਨੂੰ ਕਈ ਤਰ੍ਹਾਂ ਦੀ। ਹੁਣ..ਹੁਣ ਉਹੋ ਜਿਹੀ ਜੁਗਤਬੰਦੀ ਰਾਗੀ ਸਿੰਘਾਂ ਦੀ ਦੁੱਧ-ਚਿੱਟੀ ਵਰਦੀ ਨੇ ਵੀ ਕੀਤੀ ਲੱਗੀ ਹੈ। ਮੇਰੇ ਨਾਂ ਨਾਲ ਜੁੜਵਾਂ ਸ਼ਬਦ ਛੇੜ ਕੇ ਹਿੱਲ-ਜੁੱਲ ਪੈਦਾ ਕਰ ਲਈ ਹੈ ਸਾਰੇ ਪੰਡਾਲ 'ਚ। ਖੜਿਆਂ-ਬੈਠਿਆਂ ਸਭਨਾਂ ਦੇ ਹੱਥ-ਪੋਟੇ ਪਹਿਲਾਂ ਆਪੋ ਆਪਣੀਆਂ ਜੇਬਾਂ ਤੱਕ ਅੱਪੜੇ ਹਨ, ਫਿਰ ਸੰਗੀਤ ਸਾਜ਼ਾਂ ਸਾਹਮਣੇ ਵਿਛੀ ਚਾਦਰ ਤੱਕ। ਰੱਜਵੀਂ ਦਿਖਾਵਾ ਭੇਟ ਹੋਈ ਹੈ। ਕੋਈ ਪਿੱਛੇ ਨਹੀ ਰਿਹਾ। ਕਿੱਡੀ ਵੱਡੀ ਢੇਰੀ, ਇਕ ਤਰ੍ਹਾਂ ਦਾ ਦੜਾ ਲੱਗ ਗਿਆ ਹੈ, ਵੱਡੇ-ਛੋਟੇ ਨੋਟਾਂ ਦਾ ਰਾਗੀ ਸਿੰਘਾਂ ਸਾਹਮਣੇ। ਮੋਹ-ਮਾਇਆ ਤੋਂ ਨਿਰਲੇਪ ਰਹਿਣ ਦਾ ਵਿਖਿਆਨ ਕਰਨ ਵਾਲੇ ਪਾਠੀਆਂ ਭਾਈਆਂ ਸਾਹਮਣੇ।...ਝੱਟ ਹੀ ਜਿਵੇਂ ਕਿਸੇ ਲਾਗੇ ਬੈਠੇ ਨੇ ਮੈਨੂੰ ਬਾਹੋਂ ਫੜ ਕੇ ਝੰਜੋੜਿਆ ਹੋਵੇ-'ਕੀ ਗੱਲ ਆ ਜ਼ੈਲਦਾਰਾ ਨਈਂ ਦੇਖੀ-ਸਹਾਰੀ ਗਈ ਰਾਗੀ ਸਿੰਘ ਨੂੰ ਮਿਲੀ ਦਾਨ-ਦੱਖਣਾ!...ਇਹ ਰੁਜ਼ਗਾਰ ਐ ਏਨ੍ਹਾਂ ਦਾ, ਮਿਹਨਤ ਐ ਸੁਰ-ਤਾਲ ਦੀ। ਤੈਨੂੰ ਵੀ ਤਾਂ ਮਿਲਦਾ ਈ ਰਿਹਾ ਸੀ ਥੋੜ੍ਹਾ ਬਹੁਤ ਸੇਵਾ-ਫ਼ਲ ਕਵਿਤਾ ਗਾਉਂਦੇ ਨੂੰ।...ਤੇਰੀ ਤਾਂ 'ਵਾਜ ਵੀ ਐਵੇਂ-ਕਿਮੇਂ ਦੀ ਹੋ ਗਈ ਸੀ ਪਾਟੇ ਬਾਂਸ ਅਰਗੀ, ਕੌੜਾ-ਕੁਸੈਲਾ ਛੱਕਦੇ ਖਾਂਦੇ ਦੀ।'

ਸੱਚ-ਮੁੱਚ ਮੇਰੀ ਆਵਾਜ਼ ਐਵੇਂ-ਕਿਵੇਂ ਦੀ ਹੋ ਜਾਣ ਦੇ ਬਾਵਜੂਦ ਮਿਲਦਾ ਰਿਹਾ ਸੀ ਥੋੜ੍ਹਾ ਬਹੁਤ ਸੇਵਾ ਫ਼ਲ। ਕਈ ਵਾਰ ਚੰਗਾ ਚੋਖਾ ਵੀ। ਛੰਦ-ਬੰਦੀ ਕਰਨੀ ਮੈਨੂੰ ਵੀ ਆ ਗਈ ਸੀ। ਆ ਕੀ ਗਈ ਸਿੱਖ ਲਈ ਮੈਂ ਉਚੇਚ ਨਾਲ। ਕਵੀਆਂ ਨੂੰ ਮਿਲਦੇ ਚੜ੍ਹ-ਚੜ੍ਹਾਵੇ ਵੱਲ ਦੇਖ ਕੇ। ਇਕ ਚੜ੍ਹ-ਚੜ੍ਹਾਵਾ, ਦੂਜੀ ਵਾਅਵਾ-ਵਾਅਵਾ, ਸੇਵਾ-ਪਾਣੀ ਖੂੰਜੇ 'ਚ। ਹੋਰ ਕੀ ਚਾਹੀਦਾ ਬੰਦੇ ਨੂੰ। ਮੈਂ ਸੋਚਿਆ, ਇਹ ਕੰਮ ਸਭ ਤੋਂ ਸੌਖਾ, ਨਾ ਹਿੰਗ ਲੱਗਦੀ ਆ, ਨਾ ਫੱਟਕੜੀ। ਰੰਗ ਵੀ ਖੂਬ ਚੜ੍ਹਦਾ, ਐਨ ਠੁੱਕਦਾਰ।



 

ਹੋਰ ਤਾਂ ਕਿਸੇ ਸਿਨਫ਼ 'ਚੋਂ ਲੱਭਦਾ ਕੱਖ ਨਈ। ਲੱਭਦਾ ਛੱਡ ਕੇ ਧੇਲੇ ਦੀ ਕਦਰ ਨਹੀਂ ਹੈਗੀ ਕਿਸੇ ਵੀ ਲਿੱਖਤ-ਪੜ੍ਹਤ ਦੀ। ਕਥਾ-ਵਾਚਕ, ਭਾਸ਼ਣਕਾਰ ਸੌ ਸਿਰ-ਖ਼ਪਾਈ ਕਰੀ ਜਾਣ, ਕਹਾਣੀ-ਨਾਵਲ-ਨਾਟਕ ਵਾਲੇ ਲੱਖ ਅੱਡੀਆਂ-ਗੋਡੇ ਰਗੜੀ ਜਾਣ, ਮਜ਼ਾਲ ਐ ਕਦੀ ਕਿਸੇ ਨੇ ਫਿੱਟੇ ਮੂੰਹ ਵੀ ਕਿਹਾ ਹੋਵੇ ਉਨ੍ਹਾਂ ਨੂੰ। ਮੈਂ ਸਾਰਾ ਕੁਝ ਦੇਖ-ਚਾਖ ਕੇ, ਸਿੱਧਾ ਸਮਾਜਿਕ ਵਾਲੇ ਸਫ਼ਰੀ ਮਾਸਟਰ ਦਾ ਲੜ ਫੜ ਲਿਆ।

ਬੱਸ ਫਿਰ ਚੱਲ ਸੋ ਚੱਲ। ਸਕੂਲ ਅੰਦਰ ਮੈਂ ਗਿਆਨੀ ਜੀ, ਘਰ-ਪਿੰਡ 'ਚ ਜ਼ੈਲਦਾਰ, ਬਾਹਰ-ਅੰਦਰ ਕਵੀ ਜੀ, ਕਵੀ ਜੀ। ਜਗਰਾਤਿਆਂ-ਜਲੂਸਾਂ, ਵਿਆਹਾਂ-ਸ਼ਾਦੀਆਂ, ਡੇਰਿਆਂ-ਦੁਆਰਿਆਂ ਤੋਂ ਮਿਲਦੀ ਕਵਿਤਾ-ਭੇਂਟ ਰੋਲ੍ਹ-ਵਰੋਲ ਕੇ ਸਿੱਧੀ ਜੇਬ 'ਚ।

ਇਉਂ ਕਰਦੇ ਨੂੰ ਮੈਨੂੰ ਮੂੰਹ ਤੇ ਕਦੀ ਕਿਸੇ ਨੇ ਕੁਝ ਨਹੀਂ ਸੀ ਕਿਹਾ। ਪਿੱਠ ਪਿੱਛੇ ਹੁੰਦੇ-ਚਲਦੇ ਭੰਡੀ-ਪ੍ਰਚਾਰ ਨੂੰ ਮੈਂ ਕਦੇ ਸੁਣਿਆਂ ਤੱਕ ਨਾ।

ਰਾਗੀ ਜਥੇ ਨੇ ਸਮੇਂ ਸਮਾਪਤੀ ਦਾ ਐਲਾਨ ਕਰਕੇ ਸਾਜ਼-ਸੰਦ ਸਮੇਟ ਲਏ ਹਨ। ਨਾਲ ਹੀ ਨੋਟ-ਢੇਰੀ ਵੀ। ਹੁਣ ਉਸ ਦੀ ਥਾਂ ਇਕ ਹੋਰ ਜਥੇ ਨੇ ਆ ਬੈਠਣਾ। ਉਸ ਨੂੰ ਵੀ ਕੀਰਤਨ-ਭੇਟ ਉਵੇਂ ਦੀ ਹੋਣੀ ਆਂ, ਜਿਵੇਂ ਪਹਿਲੇ ਨੂੰ ਹੋਈ ਸੀ। ਪਰ, ਉਸ ਅੱਗੇ ਲੱਗਣ ਵਾਲੀ ਨੋਟ-ਢੇਰੀ ਵੱਡਾ ਢੇਰ ਨਹੀਂ ਬਨਣੀ। ਬੱਸ, ਪੋਤਲੀ ਜਿਹੀ ਰਹਿ ਜਾਣੀ ਆਂ। ਇਉਂ ਉਸ ਜਥੇ ਨੂੰ ਮਿਲੀ ਦੂਜੇ ਨੰਬਰ ਦੀ ਵਾਰੀ ਕਰਕੇ ਵਾਪਰਨਾ। ਸਾਡੇ ਇਸ ਕੰਮ 'ਚ ਐਉਂ ਹੀ ਚੱਲਦਾ। ਜਿਹੜਾ ਵਾਰੀ ਵੱਟ ਗਿਆ ਉਹ ਘੱਟ ਗਿਆ। ਮੈਂ ਇਸ ਗੱਲੋਂ ਕਦੇ ਕਾਣ ਨਹੀਂ ਸੀ ਖਾਧੀ। ਫੱਟ ਜੁਗਤਬੰਦੀ ਕਰ ਲੈਂਦਾ ਸੀ। ਸਭ ਤੋਂ ਪਹਿਲਾਂ ਮੇਰੀ ਵਾਰੀ ਲੱਗਦੀ, ਕਵੀ-ਦਰਬਾਰਾਂ 'ਚ। ਸਾਬਰ, ਤਾਲਿਬ, ਤੀਰ, ਬਲੱਗਣ, ਕੁੰਦਣ, ਬੰਤੇ ਵਰਗੇ ਧੜਵੈਲ ਕਵੀ ਮੇਰੇ ਤੋਂ ਪਿੱਛੋਂ। ਇਸ ਕੰਮ 'ਚ ਮੇਰੀ ਚਿੱਟੀ ਚਮਕਦਾਰ ਐਚਕਨ ਭਰਮਾਂ ਸਾਥ ਦਿੰਦੀ ਸੀ ਮੇਰਾ। ਉਂ ਤਾਂ ਬੰਤਾ ਵੀ ਐਚਕਨ ਪਾਉਂਦਾ ਸੀ, ਪਰ ਉਸ ਦੀ ਐਚਕਨ ਐਵੇਂ-ਕਿਵੇਂ ਦੀ ਹੁੰਦੀ ਸੀ ਘਸੀ-ਉੱਧੜੀ ਜਿਹੀ। ਨਾ ਉਹਦਾ ਕੋਈ ਰੋਅਬ-ਸ਼ਿਅਬ, ਨਾ ਟੌਅਰ-ਟੱਪਾ। ਮੈਂ...ਮੇਰੀ ਐਚਕਨ ਉਸਤੋਂ ਸੌ ਕੋਹ ਅੱਗੇ।

ਮੇਰੇ ਲਾਗੇ ਬੈਠਾ 'ਕੋਈ' ਨੇੜੇ ਹੋਰ ਨੇੜੇ ਹੁੰਦਾ ਜਿਵੇਂ ਮੈਂਗੀਂ ਹੀ ਆ ਚੜ੍ਹਿਆ ਹੈ ਮੇਰੇ। ਉਸ ਨੇ ਮੇਰੇ ਹੱਥੋਂ ਪੰਜੇ-ਚਾਰੇ ਅਖ਼ਬਾਰੀ ਪੰਨੇ ਆਪੂੰ ਫੜ ਲਏ ਹਨ। ਇਨ੍ਹਾਂ ਤੇ ਛਪੇ ਸਾਰੇ ਇਸ਼ਤਿਹਾਰ ਮੁੜ ਧਿਆਨ ਨਾਲ ਵਾਚੇ ਹਨ। ਅਬਾਰਤ ਸਭ ਦੀ ਇਕੋ ਹੈ—'ਆਪਜੀ ਨੂੰ ਬੜੇ ਦੁਖੀ ਹਿਰਦੇ ਨਾਲ...।' ਸਿਰਲੇਖ ਵੀ ਕਰੀਬ ਕਰੀਬ ਉਹੀ ਹਨ। ਚੋਹ ਤੇ 'ਪਾਠ ਦਾ ਭੋਗ', ਇਕ ਤੇ 'ਭੋਗ ਤੇ ਅੰਤਮ ਅਰਦਾਸ'। ਪਰ ਇਨ੍ਹਾਂ ਸਿਰਲੇਖਾਂ ਉੱਪਰ ਬਾਰੀਕ ਅੱਖਰੀ ਸ਼ਬਦ-ਸਤਰਾਂ ਵੱਖ ਵੱਖ ਹਨ ਸੱਭ ਤੇ। ਇਕ ਤੇ 'ਕੇਲ ਕਰੇਂਦੇ ਹੰਝ ਨੋ...', ਇਕ ਤੇ 'ਘੋਲੇ ਆਵਹਿ ਨਾਨਕਾ...', ਇਕ ਤੇ 'ਸੱਜਣ ਮੈਂਡੇ ਰੰਗਲੇ...।' ਅਗਲੀ ਤੇ ਹੋਰ, ਅਗਲੇਰੀ ਤੇ ਹੋਰ।...ਪਤਾ ਨਹੀਂ ਕਿਉਂ ਇਹ ਮੇਰੀ ਅੱਖੋਂ ਪਰੋਖੇ ਹੋਈਆਂ



 

ਰਹੀਆਂ। ਉਹ, ਕੱਲੀ-ਕੱਲੀ ਸਤਰ ਧਿਆਨ ਨਾਲ ਪੜ੍ਹਦਾ-ਘੋਖਦਾ, ਹੱਸੀ ਵੀ ਜਾ ਰਿਹਾ, ਮਿੰਨਾ ਮਿੰਨਾ। ਉੱਪਰਲੀ ਅਖ਼ਬਾਰ ਹੇਠਾਂ ਕਰਦੇ ਦੇ ਉਸ ਦੇ ਹੱਥਾਂ-ਪੋਟਿਆਂ ਦੀ ਹਰਕਤ 'ਚ ਟਿਕਾਅ ਹੈ, ਉਸ ਦੇ ਬੋਲਾਂ 'ਚ ਠਰੰਮਾਂ। ਉਸ ਦਾ ਹਾਸਾ ਮਚੱਰੀ ਤਰ੍ਹਾਂ ਦਾ ਲੱਗਾ ਹੈ ਮੈਨੂੰ। ਮੇਰੀ ਸੁਰਤੀ-ਬਿਰਤੀ ਝੱਟ-ਪੱਟ ਉਸ ਵੱਲ ਨੂੰ ਖਿਚੀ ਗਈ ਹੈ। ਮੈਂ ਉਸ ਨੂੰ ਫਿਰ ਧਿਆਨ ਨਾਲ ਵਾਚਦਾ ਹਾਂ। ...ਝੱਟ ਹੀ ਮੈਨੂੰ ਲੱਗਣ ਲੱਗਦਾ ਕਿ ਅਖ਼ਬਾਰੀ ਸਫ਼ੇ ਉੱਪਰ-ਹੇਠਾਂ ਕਰਦੇ ਹੱਥ ਤਾਂ ਮੇਰੇ ਆਪਣੇ ਹੀ ਹੱਥ ਹਨ। ਤੇ... ਤੇ ਮੈਨੂੰ ਸੁਣਦਾ ਰਿਹਾ ਹਾਸਾ ਵੀ ਮੇਰੇ ਹੀ ਮੂੰਹ 'ਚੋਂ ਨਿਕਲਦਾ ਰਿਹਾ।

ਮੈਂ, ਇਕ ਦਮ ਜਿਵੇਂ ਝੇਂਪ ਗਿਆ ਹੋਵਾਂ। ਇਉਂ ਤਾਂ ਕਦੀ ਵੀ ਨਹੀਂ ਸੀ ਹੋਈ ਮੇਰੇ ਨਾਲ। ਫਿਰ ਇਹ ਝਓਲਾ-ਟੱਪਲਾ! ਇਹ ਅਰਧ-ਬੇਸੁਰਤੀ! ਸ਼ਰਮਸਾਰ ਹੋਏ ਦੀ ਮੇਰੀ ਨਿਗਾਹ ਮੁੜ ਸਾਹਮਣੇ ਵੱਲ ਨੂੰ ਘੁੰਮ ਗਈ ਹੈ। ਰਾਗੀ ਸਿੰਘਾਂ ਵੱਲੋਂ ਖ਼ਾਲੀ ਹੋਏ ਤਖ਼ਤ-ਪੋਸ਼ ਤੇ ਹੁਣ ਕਈ ਸਾਰੇ ਨੇਤਾ ਨੁਮਾ ਲੋਕ ਇਕ ਇਕ ਕਰਕੇ ਚੜ੍ਹਦੇ-ਉੱਤਰਦੇ ਹਨ। ਪੂਰੇ ਸਜੇ-ਸੰਵਰੇ। ਕਿਸੇ ਦੇ ਕੁੜਤੇ-ਪਜਾਮੇ 'ਚ ਕੋਈ ਕਾਣ ਨਹੀਂ। ਚਿਹਰੇ ਤੇ ਕੋਈ ਸ਼ਿਕਨ ਨਹੀਂ। ਕੋਈ ਕਿਸੇ ਰਾਜਸੀ ਪਾਰਟੀ ਦਾ ਵੱਕਤਾ ਹੈ, ਕੋਈ ਕਿਸੇ ਸਭਾ-ਸੁਸਾਇਟੀ ਦਾ ਪ੍ਰਧਾਨ-ਸਕੱਤਰ। ਵਾਰੀ ਸਿਰ ਆਉਂਦਿਆਂ ਸਭ ਨੇ ਗੁਰ-ਫ਼ਤੇਹ ਬੁਲਾਈ ਹੈ ਰਸਮੀਂ ਜਿਹੀ। ਫਿਰ ਤੁਆਰਿਫ਼ ਕਰਵਾਇਆ ਹੈ ਅਪਣਾ ਅਪਣਾ। ਸਭ ਦੇ ਹੱਥ 'ਚ ਕੋਈ ਨਾ ਕੋਈ ਅਖ਼ਬਾਰ ਹੈ ਅੱਜ ਦਾ। ਉਨ੍ਹਾਂ ਇਸ਼ਤਿਹਾਰ 'ਚ ਅੱਧ-ਛਪੀ ਗੁਰਬਾਣੀ ਸਤਰ ਪੂਰੀ ਕਰਕੇ ਥੋੜ੍ਹਾ ਬਹੁਤ ਪੜ੍ਹੇ-ਲਿਖੇ ਹੋਣ ਦਾ ਸਬੂਤ ਵੀ ਦਿੱਤਾ ਹੈ। ਉਨ੍ਹਾਂ ਸਭ ਦਾ ਵਿਖਿਆਨ 'ਵਿਛੜੀ ਰੂਹ ਨੂੰ ਆਵਾਗਵਨ ਦੇ ਚੱਕਰ ਤੋਂ ਬਚਾ ਕੇ ਆਪਣੇ ਚਰਨਾਂ 'ਚ ਨਿਵਾਸ ਦੇਣਾ' ਦੇ ਵਾਕ ਤੋਂ ਸ਼ੁਰੂ ਹੋਇਆ ਮੁੜ ਇਸੇ ਸਤਰ ਤੇ ਆ ਮੁੱਕਿਆ ਹੈ। ਵਿਚਕਾਰਲੇ ਸਮੇਂ 'ਚ ਉਨ੍ਹਾਂ ਮੇਰੇ ਪਿਓ-ਦਾਦੇ ਦੀ ਜ਼ੈਲਦਾਰੀ ਦਾ ਗੁੱਡਾ ਬੰਨ੍ਹਿਆ ਜਾਂ ਮੇਰੇ ਧੀਆਂ-ਪੁੱਤਰਾਂ, ਪੋਤਿਆਂ-ਦੋਹਤਿਆਂ ਦਾ। ਉਨ੍ਹਾਂ ਦੇ ਕੰਮਾਂ-ਧੰਦਿਆਂ ਦਾ ਠੁੱਕ ਬੰਨ੍ਹਿਆਂ ਜਾ ਉਨ੍ਹਾਂ ਦੇ ਰੈਣ-ਬਸੇਰਿਆਂ ਦਾ, ਕਾਰਾਂ-ਕੋਠੀਆਂ ਦਾ। ਇਕ ਵਾਰ ਤਾਂ ਮੈਨੂੰ ਲੱਗਾ ਕਿ ਇਹ ਸਮਾਗਮ ਮੈਨੂੰ ਨਹੀਂ, ਮੇਰੇ ਘਰ-ਪਰਿਵਾਰ ਦੀ ਅਰਥ-ਵਿਵਸਥਾ ਨੂੰ ਸਮਰਪਿਤ ਹੈ ਜਾਂ ਇਸ ਦੀ ਵੋਟ-ਗਿਣਤੀ ਨੂੰ। ਮੇਰੀ ਤਾਂ ਵੋਟ ਹੀ ਖ਼ਾਰਜ ਹੈ ਵਿੱਚੋਂ।

ਫਿਰ ਅੰਤਲੇ ਇਕ-ਦੋਹ ਨੇ ਮੇਰੀ ਕਵਿਤਾਕਾਰੀ ਦੇ ਸੋਹਲੇ ਵੀ ਗਾਏ ਹਨ, ਮੇਰੀ ਸਕੂਲ ਟੀਚਰੀ ਦੇ ਵੀ। ਪਰ, ਇਨ੍ਹਾਂ ਵਿਚੋਂ ਵੀ ਕਿਸੇ ਨੇ ਮੇਰੀ ਵੱਡੀ ਧੀ ਪਾਸ਼ੀ ਦਾ ਜ਼ਿਕਰ ਨਹੀਂ ਛੇੜਿਆ। ਜ਼ਿਕਰ ਤਾਂ ਕੀ ਨਾਂ ਤੱਕ ਨਹੀਂ ਲਿਆ, ਕਿਸੇ ਵੀ ਗਾਉਣ ਬੋਲਣ ਵਾਲੇ ਨੇ।

ਇਹ ਕੰਮ ਡਰਾਇੰਗ ਮਾਸਟਰ ਸਾਧੂ ਸਿੰਘ ਨੇ ਜ਼ਰੂਰ ਕਰਨਾ ਸੀ, ਕਾਮਰੇਡ ਸਾਧੂ ਸਿੰਘ ਨੇ। ਆਪਣੇ ਢੰਗ ਨਾਲ। ਉਹਨੇ ਮੇਰੀ ਪਹਿਲੀ ਪਤਨੀ ਚੰਨਣ ਕੌਰ ਦੀ ਅਣਖ-ਹੱਠ ਦੀ ਚਰਚਾ ਵੀ ਕਰਨੀ ਸੀ ਤੇ ਮੇਰੀ ਧੀ ਪਾਸ਼ੀ ਦੇ ਸਿਰੜ-ਸਿੱਦਕ ਦੀ ਵੀ।

ਉਹਨੇ ਮੇਰੀ ਨਹਿਰੂ-ਕੱਟ ਐਚਕਨ ਦੇ ਵੀ ਵਖ਼ੀਏ ਉਧੇੜਨੇ ਸੀ, ਮੇਰੀ ਜ਼ੈਲਦਾਰਾ ਰਹਿਤਲ ਦੇ ਵੀ। ਹੋਰ ਵੀ ਬਹੁਤ ਕੁਝ ਕਰਨਾ-ਕਹਿਣਾ ਸੀ ਉਸ ਨੇ, ਜੜੀਆਂ-ਜੂਨਾਂ ਅਤੇ ਆਵਾਗਵਨ ਦੇ ਭੈਅ-ਜਾਲ ਦੇ ਸੱਚ-ਝੂਠ ਨੂੰ ਨੰਗਾ ਕਰਦਿਆਂ ਭਰੀ ਸੰਗਤ 'ਚ। ਅੰਤਮ ਅਰਦਾਸ ਦੀ ਮਰਯਾਦਾ 'ਚ ਲਿਪੇਟ ਕੇ। ਇਸ ਗੱਲੇ ਨੰਬਰ ਐ ਉਹਦਾ।

ਉਸ ਨੇ ਵਿਸ਼ਵ ਦੇ ਸਵਾ-ਤਿੰਨ ਸੌ ਸਾਢੇ-ਤਿੰਨ ਸੌ ਕਰੋੜ ਈਸਾਈਆਂ-ਮੁਸਲਮਾਨਾਂ ਵੱਲੋਂ ਧਰਤੀ 'ਚ ਦੱਬੇ ਜਾਂਦੇ ਮੁਰਦਿਆਂ ਪਿੱਛੇ ਕਾਰਜਸ਼ੀਲ ਵਿਸ਼ਵਾਸ ਦਾ ਉਲੇਖ ਕਰਦਿਆਂ ਕਹਿਣਾ ਸੀ—'ਇਹ ਕੰਮ ਕਿਆਮਤ ਵਾਲੇ ਦਿਨ ਇਨ੍ਹਾਂ ਦੇ ਕਬਰਾਂ 'ਚੋਂ ਸਾਲਮ-ਸਬੂਤੇ ਉੱਠ ਖੜੇ ਹੋਣ ਦੀ ਆਸ-ਉਮੀਦ ਨੂੰ ਧਿਆਨ 'ਚ ਰੱਖਦਿਆਂ ਹੁੰਦਾ।' ਉਹਨੇ ਅੱਸੀ-ਨੱਬੇ ਕਰੋੜ ਹਿੰਦੂ ਭਾਰਤੀਆਂ ਦੀ ਅਗਨ-ਭੇਟ ਰੀਤ ਦਾ ਜ਼ਿਕਰ ਕਰਦਿਆਂ ਆਖਣਾ ਸੀ—'ਇਹ ਸਾੜ-ਫੂਕ ਮੁਰਦਾ-ਸਰੀਰਾਂ ਅੰਦਰੋਂ ਨਿਕਲੀ ਅਮਰ ਗਿਣੀ ਜਾਂਦੀ ਰੂਹ ਦੇ ਜਾਮਾਂ ਬਦਲ ਲੈਣ ਦੀ ਮਿਥ ਨੂੰ ਸੱਚ ਮੰਨਦਿਆਂ ਕੀਤੀ ਜਾਂਦੀ ਐ। ਸਾਡੇ ਧਰਮ-ਗ੍ਰੰਥ ਵੀ ਇਨ੍ਹਾਂ ਜਾਮਿਆਂ ਉੱਤੇ 'ਚੁਰਾਸੀ ਲੱਖ ਜੂਨਾਂ ਦੇ ਆਵਾਗਵਨ' ਦਾ ਠੱਪਾ ਲਾਉਂਦੇ ਆ।' ਉਹਨੇ ਅੱਜ ਦੇ ਸ਼ਰਧਾਂਜਲੀ ਸਮਾਰੋਹ 'ਚ ਵਾਰ ਵਾਰ ਕੀਤੀ ਗਈ ਅਰਦਾਸ ਦੇ ਹਵਾਲੇ ਨਾਲ ਪੁੱਛਣਾ ਸੀ ਭਾਈਆਂ-ਰਾਗੀਆਂ-ਭਾਸ਼ਣਕਾਰਾਂ ਤੋਂ—'ਕੀ ਗਿਆਨੀ ਗੁਰਮੁੱਖਜੀਤ ਸਿੰਘ ਦੀ ਰੂਹ, ਜਿਸ ਦਾ ਦੂਜਾ ਨਾਂ ਚੇਤਨਾ ਐ, ਸੱਚ-ਮੁੱਚ ਚੁਰਾਸੀ ਦੇ ਏੜ-ਗੇੜ ਚੋਂ ਕੱਢ ਕੇ ਸਾਡੀਆਂ ਸਿਮਰਤੀਆਂ 'ਚੋਂ ਲਾਂਭੇ ਕਰ ਦਿੱਤੀ ਜਾਣ ਦੇ ਹੀ ਕਾਬਿਲ ਐ ਜਾਂ ਫਿਰ ਵਾਰ ਵਾਰ ਜਾਮਾਂ ਬਦਲ ਕੇ, ਜਨਮ ਲੈ ਕੇ ਇਤਿਹਾਸ ਦੇ ਪੰਨਿਆਂ 'ਚ ਉੱਕਰ ਹੋਏ ਮਹਾਨ ਗੁਰੂਆਂ, ਪੀਰਾਂ-ਫ਼ਕੀਰਾਂ, ਯੋਧਿਆਂ-ਸੂਰਬੀਰਾਂ ਦੀ ਅਮਰ ਹੋਣ ਵਾਂਗ ਹਰ ਸਮੇਂ ਸਾਡੇ ਅੰਗ ਸੰਗ ਰਹਿਣ ਦੀ ਯੋਗਤਾ ਦੀ ਰੱਖਦੀ ਐ। ਇਹ ਫ਼ੈਸਲਾ ਤੁਸੀਂ ਕਰਨਾ ਐ ਅੱਜ। ਅੱਜ ਦੇ ਇਸ ਇਕੱਠ ਨੇ। ਉਸ ਦਾ ਜੀਵਨ ਬਿਰਤਾਂਤ, ਉਸ ਦਾ ਚੰਗਾ ਮਾੜਾ ਚਲਨ-ਪ੍ਰਚਲਣ ਨਿਰਖ਼-ਪਰਖ਼ ਕੇ।' ਪਰ...ਪਰ ਇਹ ਸਭ ਕੁਝ ਕਹਿਣ ਹੀ ਨਹੀਂ ਦਿੱਤਾ ਗਿਆ ਉਸ ਨੂੰ। ਮੁਆਫ਼ੀ ਹੀ ਮੰਗ ਲਈ ਗਈ ਸਮੇਂ ਦੀ ਘਾਟ ਦੱਸ ਕੇ ਸਾਧੂ ਸਿੰਘ ਤੋਂ।

ਕਾਮਰੇਡ ਸਾਧੂ ਸਿੰਘ ਮੈਨੂੰ ਕਦੀ ਵੀ ਚੰਗਾ ਨਹੀਂ ਸੀ ਲੱਗਾ। ਚੰਗਾ ਛੱਡ ਕੇ ਫੁੱਟੀ ਅੱਖੇ ਵੀ ਨਹੀਂ ਸੀ ਭਾਉਂਦਾ ਰਿਹਾ। ਮੇਰੀ ਫਰਲੋਬਾਜ਼ੀ ਤੋਂ ਤਾਂ ਬਹੁਤੀ ਹੀ ਚਿੜ੍ਹ ਚੜ੍ਹਦੀ ਸੀ ਉਸਨੂੰ। ਮੈਨੂੰ ਖੇਤੀ ਧੰਦੇ ਦਾ ਵੀ ਧਿਆਨ ਰੱਖਣਾ ਪੈਂਦਾ ਸੀ, ਦੂਰ ਨੇੜੇ ਵੀ ਜਾਣਾ ਆਉਣਾ ਪੈਂਦਾ ਸੀ ਡੇਰਿਆਂ ਦੁਆਰਿਆਂ 'ਚ ਸ਼ਰਧੀ ਹੋਣਾਂ ਨਾਲ। ਫਿਰ ਸਮੇਂ ਸਿਰ ਪੁੱਜਣਾ ਵੀ ਹੁੰਦਾ ਸੀ ਅਗਲੀ ਥਾਂ। ਏਸ ਨੱਠ-ਭੱਜ 'ਚ ਥੋੜ੍ਹਾ ਬਹੁਤ ਅੱਗਾ-ਪਿੱਛਾ ਹੋ ਈ ਜਾਂਦਾ ਸੀ ਸਕੂਲੀ ਕੰਮਾਂ 'ਚ।

ਸਕੂਲ ਹੈੱਡ ਨੇ ਤਾਂ ਮੈਨੂੰ ਕਦੀ ਰੋਕਿਆ ਟੋਕਿਆ ਨਾ। ਅੱਵਲ ਉਹ ਸੀਗਾ ਹੀ ਨਹੀਂ ਏਨੇ ਜੋਗਾ। ਰੀਜ਼ਰਵ ਕੋਟੇ ਦਾ ਹੋਣ ਕਰਕੇ। ਪਰ ਸਾਧੂ ਸਿੰਘ ਮੇਰੇ ਮੂੰਹ ਤੇ ਮਾਰ



 

ਦਿਆ ਕਰਦਾ ਸੀ ਸਭ ਦੇ ਸਾਹਮਣੇ—"ਗਿਆਨੀ ਜੀ, ਤੁਹਾਡੇ ਅਰਗੇ ਕੌੜਕੂਆਂ ਨੇ ਮਾਰ ਦੇਣੇ ਆਂ ਆਹ ਗਰੀਬ-ਗੁਰਬੇ ਰੜੇ ਸੁੱਟ ਕੇ। ਆਪਣੇ ਧੀਆਂ-ਪੁੱਤ ਤਾਂ ਤੁਸੀਂ ਲਾ ਲਏ ਸਿਰੇ ਟਿਕਾਣੇ, ਮਾਡਲ ਸਕੂਲੀਂ ਭੇਜ ਕੇ। ਔਨਾ ਦੇ ਪਿੜ-ਪੱਲੇ ਵੀ ਪਾ ਦਿਆ ਕਰੋ ਕੁਝ-ਨਾ-ਕੁਝ। ਆਹ ਜੋੜੇ...!"

ਹਰ ਥਾਂ, ਹਰ ਵੇਲੇ ਮੇਰੀ ਟੋਕ-ਟਕਾਈ ਕਰਦਾ ਉਹ ਮੈਨੂੰ ਜ਼ਹਿਰ ਦਿੱਸਦਾ ਰਿਹਾ ਸੀ, ਹੁਣ ਤਾਈਂ। ਪਰ, ਅੱਜ......ਅੱਜ ਉਸਨੂੰ ਸਮਾਂ ਨਾ ਦਿੱਤੇ ਜਾਣ ਤੇ ਅੰਤਾਂ ਦੀ ਖਿਝ ਆਈ ਹੈ ਮੈਨੂੰ। ਉਸ ਤੋਂ ਪਾਸ਼ੀ ਦਾ ਨਾਂ ਸੁਨਣ ਦੀ ਆਸ-ਉਮੀਦ ਬਿਲਕੁਲ ਖ਼ਤਮ ਹੋ ਗਈ ਹੈ ਮੇਰੀ। ਉਸਦੇ ਅਣਕੇਹੇ ਰਹਿ ਗਏ ਸੱਚ ਨੇ ਵੀ ਜਿਵੇਂ ਕੀਲ ਲਿਆ ਹੈ ਮੈਨੂੰ। ਮੈਂ ਭੜਕ ਉੱਠਿਆ ਹਾਂ। ਇਕ ਦਮ ਉੱਠ ਖੜਾ ਹੋਇਆ ਹਾਂ। ਸਿੱਧਾ ਤਖ਼ਤ-ਪੋਸ਼ ਤੇ ਜਾ ਚੜ੍ਹਿਆ ਹਾਂ। ਖ਼ਾਲੀ ਪਿਆ ਮਾਈਕ ਫੜ ਕੇ ਬੋਲਣ ਲੱਗਦਾ ਹਾਂ ਉੱਚੀ ਉੱਚੀ—"ਕਿਉਂ ਨਹੀਂ ਆਉਣ ਦਿੱਤਾ ਗਿਆ ਸਾਧੂ ਸੂੰਹ ਨੂੰ ਐਥੇ। ਕਿਉਂ ਨਹੀਂ ਬੋਲਣ ਦਿੱਤਾ ਗਿਆ ਉਸ ਨੂੰ। ਕਿੱਧਰ ਦੀ ਅੱਗ ਲੱਗੀਉ ਸੀ ਤੁਆਡੇ ਟੈਮ ਨੂੰ। ਕਿਉਂ ਨਿਰਾ ਝੂਠ ਈ ਗੁੰਨ੍ਹਦੇ ਰਏ ਓ ਤੁਸੀਂ। ਕਿਉਂ ਸੱਚ ਸੁਨਣ ਦੀ ਹਿੰਮਤ ਨਹੀਂ ਐ ਤੁਆਡੇ ਲੋਕਾਂ 'ਚ...!!" ਪਤਾ ਨਹੀਂ ਕਿੱਸ ਨੂੰ ਮੁਖ਼ਾਤਿਬ ਹਾਂ ਮੈਂ, ਆਪਣੇ-ਆਪ ਨੂੰ, ਪ੍ਰਬੰਧਕਾਂ-ਵਕਤਿਆਂ ਨੂੰ, ਜਾਂ ਫਿਰ ਸਾਹਮਣੇ ਬੈਠੀ ਭੀੜ ਨੂੰ।

ਪਰ, ਮੇਰੀ ਕਿਸੇ ਨੇ ਕੋਈ ਵੀ ਨਹੀਂ ਸੁਣੀ। ਸਭ ਆਪਣੀ ਆਪਣੀ ਘੁਸਰ-ਮੁਸਰ ਕਰੀ ਜਾ ਰਹੇ ਹਨ। ਬਹੁਤੇ ਜਣੇ ਤਾਂ ਇਕ ਪਾਸੇ ਲੱਗੇ ਖਾਣਾ ਟੇਬਲਾਂ ਵੱਲ ਨੂੰ ਹੀ ਉੱਠ ਤੁਰੇ ਹਨ। ਖੁਸ਼-ਪ੍ਰਸੰਨ ਹਨ ਸਭ ਦੇ ਸਭ, ਖੂਬ।

ਮੇਰੀ ਖਿਝ ਹੋਰ ਵੀ ਚਿੜਚੜੀ ਹੋਣ ਲੱਗਦੀ ਹੈ। ਮੈਂ ਜਿਵੇਂ ਚੀਕ ਮਾਰ ਕੇ ਕਿਹਾ ਹੋਵੇ—"ਏਹ ਅੰਤਮ ਅਰਦਾਸ ਐ ਕਿ ਅਡੰਬਰ! ਏਹ ਸ਼ਰਧਾਂਜਲੀ ਸਮਾਰੋਹ ਐ ਕਿ ਜਸ਼ਨ ਮੇਲਾ? ਜੇ ਏਹ ਜਸ਼ਨ ਮੇਲਾ ਈ ਐ ਤਾਂ...ਤਾਂ ਫਿਰ ਮੇਰੀ ਧੀ ਪਾਸ਼ੀ ਕਿੱਥੇ ਆ...ਪਾਸ਼ੀ...ਪਾਸ਼ੀ...ਪਾਸ਼...!?"

"ਕੀ ਗੱਲ ਬਾਬਾ ਜੀਈ, ਕਿੰਨੂੰ 'ਵਾਜਾਂ ਮਾਰਦੇ ਓਂ...? ਪਾਸ਼ੀ ਨਾਂ ਦੀ ਤਾਂ ਏਥੇ ਨਰਸ ਈ ਕੋਈ ਨਈਂ...ਦੱਸੋ ਕੀ ਚਾਹੀਦਾ? ਹਸਪਤਾਲ ਦੇ ਵਾਤਾਅਨੁਕੂਲ ਕਮਰੇ 'ਚ ਪਏ ਨੂੰ ਮੈਨੂੰ ਕਿਸੇ ਨੇ ਹਲੂਣ ਕੇ ਪੁੱਛਿਆ ਹੈ।

## ਪਿੜੀਆਂ

ਹੱਟੀ ਦੇ ਬੰਦ ਦਰਵਾਜ਼ੇ ਅੰਦਰੋਂ ਬਾਹਰ ਤਕ ਪੁੱਜਦੇ ਉਸਨੂੰ ਤਲਖ਼ੀ ਭਰੇ ਬੋਲ ਸੁਣਾਈ ਦਿੱਤੇ। ਮੱਖਣ ਨੇ ਇਸ ਬਾਤ-ਚੀਤ ਨੂੰ ਦੁਰਗੇ ਦਾ ਘਰੇਲੂ ਮਸਲਾ ਸਮਝ, ਦਰੋਂ ਬਾਹਰ ਰੁਕੇ ਰਹਿਣਾ ਠੀਕ ਨਾ ਸਮਝਿਆ। ਉਨ੍ਹੀਂ ਪੈਰੀਂ ਉਹ ਵਾਪਸ ਪਰਤਣ ਹੀ ਲੱਗਾ ਸੀ ਕਿ ਅੰਦਰੋਂ ਉਸਦੇ ਪੈਰਾਂ ਦੀ ਆਹਟ ਕਿਸ ਨੇ ਸੁਣ ਲਈ। ਪੈਂਦੀ ਸੱਟੇ ਪਿੱਛਿਉਂ ਮੱਖਣ ਨੂੰ ਇਕ ਜ਼ੋਰਦਾਰ ਗੜ੍ਹਕ ਸੁਣਾਈ ਦਿੱਤੀ। ਨਾਲ ਹੀ ਭਿੱਤ ਦੇ ਪੂਰਾ ਖੁੱਲ੍ਹ ਜਾਣ ਦਾ ਖੜਾਕ—“ਕੌਣ ਈ ਉਏ, ਕ੍ਹਾਦੀਆਂ ਸੂਹਾਂ ਲੈਨਾਂ...।” ਇਹ ਦੁਰਗਾ ਸੀ, ਢੱਕਾਂ 'ਤੇ ਹੱਥ ਰੱਖੀ ਦਰਵਾਜ਼ੇ ਵਿਚ ਖੜ੍ਹਾ। ਮੱਖਣ ਨੇ ਪਰਤ ਕੇ ਉਸ ਵੱਲ ਦੇਖਿਆ। ਉਸਨੂੰ ਜ਼ੋਰਦਾਰ ਝਟਕਾ ਲੱਗਾ। ਦੁਰਗੇ ਤੋਂ ਉਸਨੂੰ ਇਸ ਤਰ੍ਹਾਂ ਦੀ ਕਦਾਚਿੱਤ ਵੀ ਆਸ-ਉਮੀਦ ਨਹੀਂ ਸੀ। ਉਹ ਤਾਂ ਪੀਪਿਆਂ ਡੱਬਿਆਂ ਦੀ ਪਾਲ ਲਾਗੇ ਵਿਛੀ ਬੋਰੀ ਤੋਂ ਉਠਦਾ ਉਡ ਕੇ ਆ ਮਿਲਦਾ ਸੀ ਉਸਨੂੰ। ਜੱਫੀ 'ਚ ਘੁੱਟੀ ਰੱਖਦਾ ਸੀ, ਕਿੰਨੇ ਸਾਰੇ ਨਿੱਘ ਸਨੇਹ ਨਾਲ। ਖੜ੍ਹੇ ਖੜੋਤੇ ਉਹ ਅੱਖਾਂ 'ਚ ਅੱਖਾਂ ਪਾ ਕੇ ਇਕ ਦੂਜੇ ਵੱਲ ਕਿੰਨਾ ਕਿੰਨਾ ਚਿਰ ਝਾਕਦੇ ਰਹਿੰਦੇ ਸਨ। ਬੀਤੇ ਕਈ ਸਾਰੇ ਵਰ੍ਹਿਆਂ ਵਿਚੋਂ ਦੀ ਲਾਂਘਾ ਬਣਾਉਂਦੇ, ਉਹ ਕਦੀ ਹੱਟੀ ਦੇ ਅੰਦਰ ਜਾ ਬੈਠਦੇ ਸਨ, ਕਦੀ ਬਾਹਰ ਹੀ ਵਿਹੜੇ 'ਚ ਡਿੱਠੀ ਮੰਜੀ 'ਤੇ। ਉਨ੍ਹਾਂ ਦੀਆਂ ਬਹੁਤੀਆਂ ਗੱਲਾਂ ਸਕੂਲੀ ਦਿਨਾਂ ਦੁਆਲੇ ਘੁੰਮਦੀਆਂ। ਉਨ੍ਹਾਂ ਦਿਨ੍ਹਾਂ 'ਚ ਖੇਲ੍ਹੀ ਕੌਡ-ਕਬੱਡੀ, ਛੂਣ-ਛੁਹਾਈ, ਖਿੱਦੋ-ਖੂੰਡੀ ਦੁਆਲੇ। ਹਰ ਗੱਲੇ ਰੋਲ਼ ਮਾਰਨ ਵਾਲੇ ਦੁਰਗੇ ਨੂੰ ਨਾ ਸਕੂਲੇ ਕੋਈ ਆਪਣੇ ਨਾਲ ਖਿਡਾਉਂਦਾ, ਨਾ ਪਿੰਡ। ਦੂਜੇ ਚੌਥੇ ਉਹ ਕਿਸੇ ਨਾ ਕਿਸੇ ਨਾਲ ਗੁੱਥਮ ਗੁੱਥਾ ਹੋਇਆ ਹੁੰਦਾ। ਸਰੀਰੋਂ ਲਿੱਸਾ ਹੋਣ ਕਰਕੇ ਉਸਨੂੰ ਚੰਗੀ-ਚੋਖੀ ਮਾਰ-ਕੁੱਟ ਵੀ ਖਾਣੀ ਪੈਂਦੀ। ਰੋਂਦਾ-ਡੁਸਕਦਾ, ਮਿੱਟੀ-ਘੱਟੇ ਨਾਲ ਲਿਬੜਿਆ ਉਹ ਘਰੇ ਪੁੱਜ ਜਾਂਦਾ। ਉਸਦੀ ਮਾਂ ਬਿਮਲਾ ਦੇਵੀ ਆਏ ਦਿਨ ਕਿਸੇ ਨਾ ਕਿਸੇ ਘਰ ਉਲ੍ਹਾਮਾ ਦੇਣ ਤੁਰੀ ਹੁੰਦੀ। ਹਾਰ ਕੇ ਉਸਨੇ ਪੇਕੇ ਪਿੰਡ ਦੀ ਧੰਨਤੀ ਦੀ ਮਿੰਨਤ ਕੀਤੀ ਸੀ— “ਭੈਣ, ਤੂੰ ਆਪਣੇ ਮੱਖਣ ਨੂੰ ਆਖ ਮੇਰੇ ਦੁਰਗੇ ਨਾਲ ਖੇਲ੍ਹ ਲਿਆ ਕਰੇ, ਕੱਲਾ। ਤੇਰਾ ਮੱਖਣ ਬਹੁਤ ਬੀਬਾ ਰਾਣਾ, ਛਿੰਦਾ ਪੁੱਤ ਆ। ਉਹ ਨਈਂ ਕਿਸੇ ਨਾਲ ਲੜਾਈ-ਝਗੜਾ ਕਰਦਾ...।” ਮਾਵਾਂ ਮਾਸੀਆਂ ਦਾ ਆਖਾ ਮੰਨ ਕੇ ਉਹ ਦੋਨੋਂ



 

ਅਗਲੇ ਦਿਨ ਤੋਂ ਹੀ ਵੱਖਰੇ ਹੋਏ ਬਣਾ ਕੇ ਖੇਲ੍ਹਣ ਲੱਗ ਪਏ ਹਨ। ਗਰਾਊਂਡ ਲਾਗਲੇ ਵੱਡੇ ਚੁਰਾਹੇ 'ਚ। ਕਦੀ ਕੌਡ-ਕਬੱਡੀ, ਕਦੀ ਖਿੱਦੋ-ਖੂੰਡੀ। ਕੁੜੇ ਦਰਜ਼ੀ ਘਰੋਂ ਲਿਆਂਦੀਆਂ ਨਵੀਆਂ ਨਿਕੋਰ ਲੀਰਾਂ ਦੀ ਘੁੱਟ-ਲਿਪੇਟ ਕੇ ਬਣਾਈ ਖਿੱਦੋ, ਉਨ੍ਹਾਂ ਦੋਨਾਂ ਤੋਂ ਕਿੰਨਾ ਕਿੰਨਾ ਚਿਰ ਟੁੱਟਦੀ ਨਾ। ਇਨ੍ਹਾਂ ਉਤੇ ਮੱਖਣ ਦੀ ਮਾਂ ਧੰਨਤੀ ਨੇ ਸੂਤੀ ਧਾਗੇ ਨਾਲ ਪਾਈਆਂ ਮੋਟੀਆਂ ਪਿੜੀਆਂ ਉਤੇ ਦੁਰਗੇ ਦੀ ਮਾਂ ਬਿਮਲਾ ਦੇਵੀ ਨੇ ਰੇਸ਼ਮੀ ਧਾਗੇ ਨਾਲ ਦੋਹਰਾ ਤੀਹਰਾ ਵਾਰ ਦਿੱਤਾ ਹੁੰਦਾ। ਹਰ ਵਾਰ ਨਵੀਂ ਖਿੱਦੋ ਬਣਾਉਣ 'ਤੇ ਉਹ ਕਿਹਾ ਕਰਦੀ ਸੀ—"ਭੈਣ ਧੰਨਤੀਏ ਆਹ ਪਿੜੀਆਂ-ਚਿੜੀਆਂ ਕਰਕੇ ਈ ਖਿੰਡੀਆਂ-ਪੁੰਡੀਆਂ ਲੀਰਾਂ-ਕੱਤਰਾਂ ਦੀ ਗੋਲ-ਮਟੋਲ ਖਿੱਦੋ ਬਣ ਜਾਂਦੀ ਆ, ਨਈਂ ਤਾਂ ਖਸਮਾਂ-ਖਾਣੇ ਨਵੇਂ ਨਿਕੋਰ, ਅਣਲੱਗ ਕਪੜੇ ਦੀ ਕੋਈ ਕੰਨੀ ਕਿਧਰੇ ਉਡੀ ਫਿਰਦੀ ਆ, ਕੋਈ ਕਿਧਰੇ।" ਅੱਗੋਂ ਧੰਨਤੀ ਦਾ ਉੱਤਰ ਵੀ ਲਗਪਗ ਉਸੇ ਤਰ੍ਹਾਂ ਦਾ ਹੀ ਹੁੰਦਾ—"ਚਲ ਹੋਰ ਨਈਂ, ਨਿਆਣੇ ਤਾਂ ਵਰਚੇ ਰਹਿੰਦੇ ਆ, ਖੇਲ੍ਹਦੇ-ਮਲ੍ਹਦੇ ਰਹਿੰਦੇ ਆ...ਆਹ ਤੜੇਪੇ-ਸੜੇਪੇ ਮਾਰਦੀਆਂ ਦਾ ਸਾਡਾ ਕੀ ਜਾਂਦਾ...।"

ਹਰ ਖਿੱਦੋ 'ਤੇ ਪਾਈਆਂ ਪਿੜੀਆਂ ਦੇ ਇਸ ਤੋਂ ਵੱਧ ਉਨ੍ਹਾਂ ਕਦੀ ਕੋਈ ਅਰਥ ਨਹੀਂ ਸਨ ਕੱਢੇ।

ਇਹ ਉਨ੍ਹਾਂ ਦੇ ਪੱਕੇ ਪਿੰਡ ਦੀ ਸਾਂਝ ਸੀ ਜਾਂ ਦੋਨਾਂ ਘਰਾਂ ਵਿਚਕਾਰ ਹੱਥ-ਉਧਾਰ, ਵਰਤੋਂ-ਵਿਹਾਰ ਦਾ ਸਿਲਸਲਾ ਕਿ ਉਨ੍ਹਾਂ ਦੇ ਹਮ-ਉਮਰ ਪੁੱਤਰਾਂ ਦੀ ਆੜੀ ਹੁਣ ਤਕ ਨਿਰੰਤਰ ਨਿਭਦੀ ਆਈ ਸੀ। ਪਿਉ ਦੇ ਸਵਰਗ ਸਿਧਾਰਨ ਪਿੱਛੋਂ ਦੁਰਗੇ ਨੇ ਹੱਟੀ-ਭੱਠੀ ਦਾ ਕੰਮ-ਕਾਰ ਸੰਭਾਲ ਲਿਆ ਸੀ ਤੇ ਖੁੱਲ੍ਹੇ-ਮੋਕਲੇ ਹੱਡਾਂ-ਪੈਰਾਂ ਵਾਲਾ ਮੱਖਣ ਫੌਜ 'ਚ ਭਰਤੀ ਹੋ ਕੇ ਹੌਲਦਾਰੀ ਤਕ ਅੱਪੜ ਗਿਆ ਸੀ।

ਹਰ ਵਾਰ ਛੁੱਟੀ ਆਇਆ ਮੱਖਣ ਸਭ ਤੋਂ ਪਹਿਲਾਂ ਦੁਰਗੇ ਨਾਲ ਜਾ ਕੇ ਵਗਲਗੀਰ ਹੁੰਦਾ। ਹਾਸਾ-ਠੱਠਾ ਕਰਦੇ, ਐਧਰ-ਉਧਰ ਦੀਆਂ ਗੱਲਾਂ-ਗੜੱਪਾਂ ਮਾਰਦੇ, ਉਹ ਹੱਟੀ ਸਾਹਮਣਲੇ ਵਿਹੜੇ 'ਚ ਇਕ-ਅੱਧ ਮੀਟੀ ਖਿੱਦੋ-ਖੂੰਡੀ ਜ਼ਰੂਰ ਖੇਲ੍ਹਦੇ। ਇਸ ਦੀ ਪਹਿਲ ਆਮ ਕਰਕੇ ਦੁਰਗੇ ਵੱਲੋਂ ਹੁੰਦੀ। ਹੱਟੀ ਅੰਦਰ ਸਾਂਭੀ ਰੱਖੀ ਕੋਈ ਨਵੀਂ-ਪੁਰਾਣੀ ਖਿੱਦੋ ਲਿਆ ਕੇ ਦੁਰਗਾ ਆਖਦਾ—"ਚੱਲ ਹੁਣ ਕਰੀਏ ਹੱਡ-ਪੈਰ ਮੋਕਲੇ, ਆ ਲਾਈਏ ਇਕ ਮੀਟੀ...।"

ਪਰ ਇਸ ਵਾਰ ਅੱਧ-ਖੁੱਲ੍ਹੇ ਭਿੱਤ ਵਿਚਕਾਰ ਖੜ੍ਹੇ ਦੁਰਗੇ ਨੇ ਮੱਖਣ ਵੱਲ ਨੂੰ ਲਾਂਘ ਤਕ ਨਾ ਭਰੀ। ਉਸ ਵੱਲ ਗਿੰਠ ਕੇ ਦੇਖਿਆ ਤਕ ਨਾ। ਘੜੀ ਪਲ ਐਧਰ-ਉਧਰ ਝਾਕ ਕੇ ਉਹ ਮੁੜ ਆਪਣੀ ਥਾਂ ਜਾ ਬੈਠਾ।

ਡੌਰ-ਭੌਰ ਹੋਇਆ ਮੱਖਣ ਆਪਣੇ ਘਰ ਵੱਲ ਨੂੰ ਪਰਤਣ ਹੀ ਲੱਗਾ ਸੀ ਕਿ ਅੰਦਰੋਂ ਇਕ ਜਾਣੀ-ਪਛਾਣੀ ਆਵਾਜ਼ ਉਸ ਦੇ ਕੰਨੀਂ ਆ ਪਈ। "ਆ ਜਾ ਫੌਜੀਆ, ਆ ਜਾ ਲੰਘ ਆ....ਅਸੀਂ ਈਆਂ। ਕੀ ਨਾਂ ਲਈ ਦਾ, ਉਦੋਂ ਈ ਬੈਠੇ ਆਂ ਬੱਸ...।"

ਇਹ ਦੀਨ ਦਿਆਲ ਸੀ। ਵਿਹੜੇ 'ਚੋਂ ਦੁਰਗੇ ਦਾ ਤਾਇਆ ਲਗਦਾ, ਸ਼ੈੱਲਰ ਮਾਲਕ ਦੀਨ ਦਿਆਲ। ਉਸਦੇ ਬੋਲਾਂ ਅੰਦਰਲੀ ਹਲੀਮੀ, ਨਾ ਚਾਹੁੰਦਿਆਂ ਹੋਇਆਂ ਵੀ ਮੱਖਣ ਦੇ ਡੋਲਦੇ ਕਦਮਾਂ ਨੂੰ ਹੱਟੀ ਦੇ ਅੰਦਰ ਤਕ ਖਿੱਚ ਲਿਆਈ।

ਅੰਦਰ ਕਈ ਜਣੇ ਹੋਰ ਵੀ ਸਨ, ਖੜ੍ਹੇ ਬੈਠੇ। ਸਭ ਦੇ ਸਭ ਉਤੇਜਤ ਤੇ ਖਿਝੇ-ਖਪੇ। ਅੰਦਰੋਂ-ਬਾਹਰੋਂ ਭਰੇ ਪੀਤੇ। ਉਨ੍ਹਾਂ ਸਾਰਿਆਂ ਦੀ ਨਿਗਾਹ ਦੀਨ ਦਿਆਲ ਦੇ ਗੋਡਿਆਂ 'ਤੇ ਪਈ ਅਖ਼ਬਾਰ 'ਤੇ ਟਿਕੀ ਪਈ ਸੀ। ਉਨ੍ਹਾਂ ਵਿਚੋਂ ਕਿਸੇ ਨੇ ਵੀ ਮੱਖਣ ਨੂੰ ਬੁਲਾਇਆ ਨਾ। ਕੇਵਲ ਇਕ ਨੇ ਥੋੜ੍ਹਾ ਕੁ ਹਟਵਾਂ ਖਾਲੀ ਪਿਆ ਸਟੂਲ ਉਸਦੇ ਲਾਗੇ ਲਿਆ ਰੱਖਿਆ।

ਨਿੰਮੋਝਾਣ ਹੋਇਆ ਮੱਖਣ ਅਜੇ ਬੈਠਣ ਹੀ ਲੱਗਾ ਸੀ ਕਿ ਉਸਦੇ ਐਨ ਸਾਹਮਣੇ ਬੈਠੇ ਦੁਰਗੇ ਦੇ ਤਲਖ਼ ਬੋਲ ਫਿਰ ਉੱਭਰੇ—"ਇਨ੍ਹਾਂ ਸਿੱਖੜਿਆਂ ਦੀ ਮੁਸਲਿਆਂ ਨਾਲ ਬੜੀ ਸੁਰ ਰਲ੍ਹਦੀ ਆਂ, ਏ੍ਹਨਾਂ ਦਾ ਵੀ ਇਕ ਵਾਰ ਫੇਅਰ 'ਲਾਜ...।"

"ਉਏ ਤੂੰ ਚੁੱਪ ਵੀ ਕਰਦਾਂ ਕਿ ਨਈਂ ਵੱਡਾ ਸਾਨ੍ਹ...। ਏਹ ਤੈਨੂੰ ਕੈਂਦਾ ਕੁਸ਼...! ਕੀ ਨਾਂ ਲਈ ਦਾ, ਏਹ ਤਾਂ ਬੰਦਾ ਈ ਆਪਣਾ, ਊਂ ਵੀ ਆਪਣੇ ਵਿਚੋਂ ਈ ਨਿਕਲੇ ਆ ਸਿੱਖ, ਹਿੰਦੂਆਂ ਵਿਚੋਂ...। ਕੀ ਨਾਂ ਲਈ ਦਾ, ਏਹ ਕੋਈ ਬਾਅਰਲੇ ਮੁਲਖੋਂ ਥੋੜ੍ਹਾ ਆਏ ਆ ਮੁਸਲਿਆਂ ਆਂਗੂ...ਕਿਉਂ ਵੈਂਜੀਆ ਠੀਕ ਆਖਿਆ ਈ ਨਾ ਮੈਂ।"

ਦੀਨ ਦਿਆਲ ਨੇ ਠੀਕ ਆਖਿਆ ਸੀ ਜਾਂ ਗਲਤ, ਇਸ ਵੱਲ ਤਾਂ ਮੱਖਣ ਦਾ ਰਤੀ ਵੀ ਧਿਆਨ ਨਾ ਗਿਆ। ਉਹ ਤਾਂ ਦੁਰਗੇ ਮੂੰਹੋਂ, ਉਸਦੀ ਸ਼ਕਲ ਵਰਗੇ ਸਿੱਖਾਂ ਨੂੰ ਸਿੱਖੜੇ ਆਖੇ ਜਾਣ ਦਾ ਸੰਬੋਧਨ ਸੁਣ ਕੇ, ਇਸ ਵਾਰ ਜਿਵੇਂ ਸੜਦੀ-ਬਲ਼ਦੀ ਲਾਟ 'ਤੇ ਡਿੱਗ ਪਿਆ ਸੀ। ਦੁਰਗੇ ਨਾਲ ਹੁਣ ਤਕ ਉਸਦਾ ਹਰ ਕਿਸਮ ਦਾ ਹਾਸਾ-ਮਖੌਲ ਚਲਦਾ ਆਇਆ ਸੀ। ਇਕ ਦੂਜੇ ਨੂੰ ਟਾਂਚਾਂ-ਟਕੋਰਾਂ ਲਾਉਂਦੇ ਉਹ ਕਈ ਵਾਰ ਯੋਗ-ਅਯੋਗ ਸ਼ਬਦਾਂ-ਵਾਕਾਂ ਦੀ ਵਰਤੋਂ ਵੀ ਕਰ ਲਿਆ ਕਰਦੇ ਸਨ। ਉਨ੍ਹਾਂ ਕਦੀ ਇਕ ਦੂਜੇ ਦਾ ਗੁੱਸਾ ਨਹੀਂ ਸੀ ਕੀਤਾ। ਕਦੀ ਕਿਸੇ ਦੀ ਰੋਕ-ਟੋਕ ਨਹੀਂ ਸੀ ਕੀਤੀ। ਸਗੋਂ ਹੋਰ ਵੀ ਘੁੱਟਵੀਂ ਜੱਫੀ ਪਾ ਕੇ ਵਿਛੜਦੇ, ਆਉਂਦੀ ਛੁੱਟੀ ਦੀ ਉਡੀਕ ਕਰਦੇ ਰਹਿੰਦੇ ਸਨ। ਪਿਛਲੀ ਵਾਰ ਦੀ ਛੁੱਟੀ ਆਏ ਮੱਖਣ ਨੇ ਦੁਰਗੇ ਨਾਲ ਛੇੜ-ਛਾੜ ਕਰਦਿਆਂ ਤਾਂ ਇਕ ਹੱਦ ਹੋਰ ਵੀ ਟੱਪ ਲਈ।...ਹਰ ਵਾਰ ਵਾਂਗ ਉਸ ਦਿਨ ਵੀ ਉਨ੍ਹਾਂ ਲਾਗੇ ਕਈ ਜਣੇ ਹੋਰ ਵੀ ਜੁੜੇ ਬੈਠੇ ਸਨ। ਕੋਈ ਤਾਬੀ ਦੋਰ ਖੇਲ੍ਹ ਰਿਹਾ ਸੀ, ਕੋਈ ਸਰਾਂ-ਮੱਲਣ। ਕੋਈ ਬਾਰਾਂ ਟਹਿਣੀ। ਉਨ੍ਹਾਂ ਸਭਨਾਂ ਦੀ ਹਰ ਮੀਟੀ ਮੁੱਕਣ ਲੱਗਿਆਂ ਕਿਸੇ ਨਾ ਕਿਸੇ ਲੁੱਚੇ ਰੰਗੀਲੇ ਟੋਟੇ ਨਾਲ ਜ਼ਰੂਰ ਜੁੜਦੀ ਸੀ। ਹਰ ਕੋਈ ਖੁੱਲ੍ਹ ਕੇ ਹੱਸ ਰਿਹਾ ਸੀ। ਪਰ ਉਪਰੋਂ ਉਪਰੋਂ। ਅੰਦਰੋਂ ਅੰਦਰ ਉਹ ਵਰ੍ਹਿਆਂ ਤੋਂ ਲੱਗੀ ਲਗਾਤਾਰ ਔੜ ਕਾਰਨ ਜਿਵੇਂ ਕਰੰਡੇ ਪਏ ਸਨ। ਭਿੰਤਾਂ-ਪਾਟੇ ਖੇਤਾਂ ਵਾਂਗ ਮੁਰਝਾਏ-ਕੁਮਲਾਏ ਪਏ ਸਨ। ਕਾਮੇ-ਕਿਸਾਨ ਆਪਣੀ ਥਾਂ, ਹੱਟੀਕਾਰ ਦੁਰਗਾ ਆਪਣੀ ਥਾਂ। ਉਸ ਦਿਨ ਹਾਸੇ ਠੱਠੇ 'ਚ ਵਾਰ ਵਾਰ ਆਏ ਔੜ-



 

ਸੋਕੇ ਦਾ ਜ਼ਿਕਰ ਸੁਣ ਕੇ ਮੱਖਣ ਨੂੰ ਸਕੂਲੀ ਦਿਨਾਂ ਦੀ ਇਕ ਜ਼ਿਲੱਤ ਚੇਤੇ ਆ ਗਈ। ਦੁਰਗੇ ਦੀ ਲੰਮੀਂ ਬੋਦੀ ਦੀ ਗੰਢ ਖੋਲ੍ਹਦਿਆਂ, ਉਸਦੇ ਸਿਰ 'ਚ ਪਟਾਕੀ ਮਾਰਦੇ ਨੇ ਕਿਹਾ ਸੀ—"ਬਾਮ੍ਹਣਾਂ ਆਹ ਬੋਦੀ ਜੇਹੀ ਨੂੰ ਅਰਾਰੋਟ ਦੀ ਮਾਂਡੀ ਲੁਆ ਕੇ ਸਿੱਧੀ ਕਰ ਲਾ। ਏਦ੍ਹੀ ਨੋਕਦਾਰ ਮਜ਼ੇਲ ਬਣਾ ਕੇ ਛੱਡ ਦੇ ਉੱਪਰ ਨੂੰ। ਸਿੱਧੀ ਢਿੱਡ 'ਚ ਜਾ ਵੱਜੂ ਰੱਬ ਦੇ। ਫੇਅਰ ਦੇਖ ਮੀਂਹ ਪੈਂਦਾ...।" ਅੱਗੋਂ ਹਾਜ਼ਰ ਜਵਾਬ ਦੁਰਗੇ ਨੇ ਹੋਰ ਵੀ ਤਿੱਖਾ ਬਾਣ ਚਲਾਉਂਦਿਆਂ ਮੱਖਣ ਨੂੰ ਕਿਹਾ ਸੀ—"ਮੈਨੂੰ ਜੁ ਆਨ੍ਹਾਂ, ਤੂੰ ਆਪੂੰ ਵੀ ਕਰ ਲਾ ਕੁਸ਼...। ਮੇਰੀ ਬੋਦੀ ਨਾਲੋਂ ਤਾਂ ਤੇਰੇ ਕਛੈਰੇ ਅੰਦਰਲਾ ਝਾੜ-ਬੂਝ ਈ ਲੰਮਾ ਹੋਣਾਂ ਆਂ। ਏਦ੍ਹਾ ਕਰ ਕੋਈ ਇਸਤੇਮਾਲ। ਬਣਾ ਲਾ ਹੱਥ ਗੋਲ੍ਹਾ। ਦਿਆਂ ਉਸਤਰਾ...! ਇਕ ਤੇਰੇ ਚੱਡਿਆਂ ਦੀ ਖ਼ੁਰਕ ਜਾਂਦੀ ਰਹੂ, ਦੂਜਾ ਦੀਨ ਦੁਨੀਆਂ ਦਾ ਭਲਾ ਹੋ ਜਾਊ। ਦਾੜ੍ਹੀ-ਮੁੱਛ ਤਾਂ ਭਲਾ ਤੂੰ ਛੋੜਦਾ ਨਹੀਂ...ਪੱਕਾ ਸਿੱਖੜਾ ਆਂ...।"

ਕਿਹਾ ਉਸ ਦਿਨ ਵੀ ਮੱਖਣ ਨੂੰ ਦੁਰਗੇ ਨੇ ਸਿੱਖੜਾ ਹੀ ਸੀ। ਉਸ ਦਿਨ ਤਾਂ ਉਹ ਦਰਗੇ ਦੇ ਪਰਤਵੇਂ ਵਾਰ ਤੋਂ ਹੋਰਨਾਂ ਵਾਂਗ ਆਪ ਵੀ ਖੁੱਲ੍ਹ ਕੇ ਹੱਸਿਆ ਸੀ। ਪਰ ਇਸ ਵਾਰ...ਇਸ ਵਾਰ ਉਸਦੇ ਆਖੇ ਇਸ ਸ਼ਬਦ ਨੇ ਜਿਵੇਂ ਮੱਖਣ ਦੀ ਦੇਹ-ਜਾਨ ਨੂੰ ਡੰਗ ਮਾਰ ਦਿੱਤਾ ਹੋਵੇ। ਉਸ ਨੂੰ ਅੰਦਰੋਂ-ਬਾਹਰੋਂ ਪੱਛ ਦਿੱਤਾ ਹੋਵੇ। ਉਸਦੇ ਹੋਸ਼-ਹਵਾਸ ਤਾਂ ਬੀਤੀ ਰਾਤ ਦੀ ਘਟਨਾ ਕਾਰਨ ਪਹਿਲੋਂ ਹੀ ਉਡੇ ਪਏ ਸਨ।...ਕੱਲ੍ਹ ਸ਼ਾਮੀਂ ਉਹ ਲੰਬੜਾਂ ਦੀ ਹਵੇਲੀ ਯਾਰਾਂ ਮਿੱਤਰਾਂ ਦੀ ਮਹਿਫ਼ਲ 'ਚ ਦੇਰ ਤਕ ਬੈਠਾ ਰਿਹਾ ਸੀ। ਵਾਹਵਾ ਰੰਮ ਪਾਣੀ ਚਲਦਾ ਰਿਹਾ ਸੀ। ਕਰੀਬ ਅੱਧੀ ਕੁ ਰਾਤੀਂ ਘਰ ਮੁੜਿਆ। ਆਉਂਦਾ ਹੀ ਸੌਂ ਗਿਆ ਘੂਕ। ਬਿਨਾਂ ਕੁਝ ਖਾਧਿਆਂ-ਪੀਤਿਆਂ। ਹੈੱਡ-ਫੋਨ ਕੰਨਾਂ ਨੂੰ ਲਾ ਕੇ। ਹੈੱਡ-ਫੋਨ ਜਿਵੇਂ ਉਸਦੇ ਸੌਣੇ ਜਾਗਣੇ ਦਾ ਹਿੱਸਾ ਬਣ ਗਿਆ ਸੀ। ਡਿਊਟੀ ਸਮੇਂ ਸੰਦੇਸ਼ ਸੁਣਨ ਲਈ ਲਾਈ ਰੱਖਦਾ, ਵਿਹਲ ਸਮੇਂ ਰੇਡੀਓ ਗਾਣੇ, ਵਿਚ ਵਾਰ ਖ਼ਬਰਾਂ।

ਬੀਤੀ ਰਾਤ ਚਲਦੇ ਗਾਣੇ ਦੌਰਾਨ ਉਸਨੇ ਦੋ ਧਿਰਾਂ ਆਪੋ ਵਿਚ ਦੀ ਸੁਖ-ਸਲਾਮ ਕਰਦੀਆਂ ਸੁਣੀਆਂ ਸਨ।...ਇਕ ਨੇ ਦੂਜੀ ਨੂੰ ਕਿਹਾ ਸੀ-"ਤ੍ਰਿਸ਼ੂਲ ਸਾਬ੍ਹ ਜੀ, ਆਦਾਬ ਅਰਜ਼ ਐ, ਆਦਾਬ ਅਰਜ਼ ਐ...ਪਹਿਚਾਨ ਲੀਆ?...ਹੱਮ...ਹੱਮ!"

ਅੱਗੋਂ ਤੁਰੰਤ ਉੱਤਰ ਆਇਆ ਸੀ,-"ਧੰਨਅ ਹੋਅ...ਧੰਨਅ ਹੋਅ...ਧੰਨਅ ਹੋਅ, ਸ਼੍ਰੀਮਾਨ ਖੰਜਰ ਜੀ ਈ ਕੈਸੇ ਬਚਨ ਕਰਤੇ ਹੋਅ...ਪਹਿਚਾਨੇਂਗੇ ਕੈਸੇ ਨਈਂ.... ਨਮਸਕਾਰੱਮ, ਨਮਸਕਾਰੱਮ...। ਹੁਕਮ ਕੀਜੀਏ, ਹੁਕਮ, ਕੈਸੇ ਯਾਦ ਆਈ ਹੱਮਰੀ...।"

ਗੂੜ੍ਹੀ ਨੀਂਦ ਸੁੱਤੇ ਪਏ ਮੱਖਣ ਦੀ ਸਾਰੀ ਦੀ ਸਾਰੀ ਦੇਹ ਪੂਰੀ ਤਰ੍ਹਾਂ ਕੰਬ ਗਈ। ਉਸਨੇ ਹੁਣ ਤਕ ਸੈਂਕੜੇ ਸੰਦੇਸ਼ ਭੇਜੇ ਹਨ। ਹਜ਼ਾਰਾਂ ਸੁਣੇ ਸਨ। ਵਿਚ ਵਾਰ ਜਾਸੂਸੀ ਕਰਦੇ ਟੇਪ ਵੀ ਕੀਤੇ ਸਨ। ਉਨ੍ਹਾਂ ਸਭ ਦਾ ਸੰਬੋਧਨ ਫੌਜੀ ਰੰਗਤ ਦਾ ਹੁੰਦਾ ਸੀ ਜਾ ਜਾਸੂਸੀ ਰੰਗਤ ਦਾ। ਕਦੀ ਇਕ ਨੇ ਦੂਜੇ ਦਾ ਨਾਂ ਨਹੀਂ ਸੀ ਲਿਆ। ਨਾ ਕੋਈ



 

ਉਪਨਾਮ। ਸਿਰਫ਼ ਰੈਂਕ ਸੰਬੋਧਨ ਹੁੰਦੇ ਸਨ ਜਾਂ ਕੋਡ ਨੰਬਰ। ਮੱਖਣ ਇਸ ਗੱਲੋਂ ਹੈਰਾਨ ਸੀ, 'ਏਹ ਤ੍ਰਿਸ਼ੂਲ ਸਾਬ੍ਹ, ਖੰਜਰ ਜੀ ਕੀ ਰੈਂਕ ਹੋਏ!' ਉਹ ਅਜੇ ਇਸ ਸ਼ਸ਼ੋਪੰਜ ਵਿਚ ਹੀ ਸੀ ਕਿ ਵਾਰਤਾਲਾਪ ਅੱਗੇ ਤੁਰ ਪਈ ਸੀ। "ਹੁਕਮ ਨਹੀਂ ਕਿਬਲਾ ਗੁਜ਼ਾਰਸ਼ ਹੈਅ...ਗੁਜ਼ਾਰਸ਼...ਇਕੇਲੇ ਹੀ ਹੋ ਜਾ ਕੋਏ...?"

ਪਹਿਲੀ ਆਵਾਜ਼ ਨੂੰ ਲੱਗਾ ਸੀ, ਕੋਈ ਤੀਜਾ ਜਣਾਂ ਉਨ੍ਹਾਂ ਵਿਚਕਾਰ...।

ਮੱਖਣ ਦੇ ਸਾਹਾਂ ਨੂੰ ਚੜ੍ਹੀ ਹੌਂਕਣੀ ਆਪਣੇ ਆਪ ਪਤਾ ਨਹੀਂ ਕਿਵੇਂ ਥੋੜ੍ਹਾ ਕੁ ਸਹਿਜ ਹੋ ਗਈ ਸੀ। ਦੂਜੀ ਆਵਾਜ਼ ਨੇ ਕਾਫ਼ੀ ਸਾਰੀ ਘੋਖ-ਪੜਤਾਲ ਕਰਕੇ ਕਰੀਬ-ਕਰੀਬ ਤਸੱਲੀ ਕਰ ਲਈ—"ਜੀ ਈ ਹਾਂ, ਜੀਈ ਹਾਂ...ਸਭ ਕੁਸ਼ਲ ਹੈਅ, ਸਮਾਨਯ ਹੈਅ...ਕੈਸੇ ਯਾਦ ਆਈ ਹੱਮਰੀ...ਹੁਕਮ ਕੀਜੀਏ...ਹੁਕਮ...।"

"ਹੁਕਮ ਨਹੀਂ ਗੁਜ਼ਾਰਸ਼ ਹੈਅ, ਗੁਜ਼ਾਰਸ਼...," ਪਲ ਕੁ ਭਰ ਚੁੱਪ ਰਹਿਣ ਪਿੱਛੋਂ ਮੱਖਣ ਨੂੰ ਪਹਿਲੀ ਆਵਾਜ਼ ਹੋਰ ਵਿਸਥਾਰ ਦਿੰਦੀ ਸੁਣੀ ਸੀ। "...ਗੁਜ਼ਾਰਸ਼ ਯੇਹ ਹੈਅ ਕਿ ਹਮਰੀ ਦਾਲ ਆਪਕੇ ਸਾਥ ਬਹੁਤ ਬੇਹਤਰ ਗਲਤੀ ਹੈ..." ਉਹ ਜਿਵੇਂ ਕੋਈ ਖ਼ਾਸ ਖ਼ਬਰ ਦੱਸਣ ਲਈ ਵਿਸ਼ੇਸ਼ ਭੂਮਿਕਾ ਬੰਨ੍ਹ ਰਹੀ ਹੋਵੇ।

ਦੂਜੀ ਆਵਾਜ਼ ਆਪਣੀ ਉਸਤੱਤ ਸੁਣ ਕੇ ਕਾਫ਼ੀ ਸਾਰੀ ਗਦ ਗਦ ਹੋ ਗਈ ਸੀ—"ਸੰਪੂਰਨ ਸੱਤਅ, ਸੰਪੂਰਨ ਸੱਤਅ, ਸ਼ਤ ਪ੍ਰਤੀਸ਼ਤ ਸੱਤਅ ਉਚਰਾ ਆਪਨੇ ਸ਼੍ਰੀਮਾਨ ਖੰਜਰ ਜੀ ਈ। ਆਪ, ਆਪ ਮਹਾਨ ਹੈਂਅ, ਉੱਤਮ ਹੈਂਅ...ਯਹ ਬੋਧੀ, ਜੈਨੀ, ਸਿੱਖ, ਇਸਾਈ ਸਭ ਗੁੱਦੜ ਸਾ ਮਾਲ ਹੈਂਅ, ਜੀ ਈ...ਚੂੰਅ ਤਕ ਨਈਂ ਬੋਲਤੇ ਮੂੰਹ ਸੇਏ...ਜਬ ਚਾਹੇਂ, ਜਿਤਨਾ ਚਾਹੇਂ ਸਾੜੇ-ਫੂਕੇ ਸੁਸਰੇ ਕੋਅ..."।

ਅਸਲ ਮੁੱਦੇ ਤਕ ਪੁੱਜ ਕੇ ਪਹਿਲੀ ਆਵਾਜ਼ ਨੇ ਪੂਰੀ ਚੜ੍ਹਤ ਨਾਲ ਸੂਚਨਾ ਦਿੱਤੀ ਸੀ-"...ਤ੍ਰਿਸ਼ੂਲ ਸਾਬ੍ਹ ਜੀ, ਖ਼ਬਰ-ਸਾਰ ਯਹ ਹੈ ਕਿ ਹਮ ਨੇ ਏਕ ਔਰ ਕਾਮ ਸਰ-ਅੰਜ਼ਾਮ ਦੇ ਦੀਆ ਹੈਅ...ਔਰ ਤਾਜ਼ਗੀ ਲਾ ਡਾਲੀ ਹੈਅ, ਨੀਰਸ ਸੇ ਬਨੇ ਮਾਹੌਲ ਮੇਂ...ਹਮ ਨੇ ਰਾਮ-ਸੇਵਕ ਸਾੜ ਦੀਏ ਹੈਂਅ, ਪਚਾਸ ਸਾਠ। ਅਬ ਆਪਕੀ ਵਾਰੀ ਕੀ ਇੰਤਜ਼ਾਰ...!"

ਦੂਜੀ ਆਵਾਜ਼ ਨੂੰ ਪੂਰਾ ਵਾਕ ਸੁਣਨ ਤੋਂ ਪਹਿਲਾਂ ਹੀ ਜਿਵੇਂ ਚਾਅ ਚੜ੍ਹ ਗਿਆ ਹੋਵੇ-"ਤਥਾ ਅਸਤੂ...ਤਥਾ ਅਸਤੂ ਸ਼੍ਰੀਮਾਨ ਖੰਜਰ ਜੀ ਈ, ਧੰਨਅ ਹੋਅ...ਧੰਨ ਹੋਅ...। ਇੰਤਜ਼ਾਰ ਕੈਸਾ...ਆਜ ਹੀ ਲੀਜੀਏ, ਅਭੀ ਲੀਜੀਏ ਹਮਰਾ ਐਕਸ਼ਨ...। ਪਚਾਸ ਸਾਠ ਕਿਆ ਪਾਂਚ-ਛੀ ਹਜ਼ਾਰ ਕੀ ਪ੍ਰਾਗਰੱਸ...!"

ਇਸ ਤੋਂ ਅੱਗੇ ਮੱਖਣ ਤੋਂ ਉਨ੍ਹਾਂ ਦੀ ਬਾਤ-ਵਾਰਤਾ ਸੁਣੀ ਨਹੀਂ ਸੀ ਗਈ। ਪਸੀਨਾ-ਪਸੀਨਾ ਹੋਇਆ ਉਹ ਤ੍ਰਭਕ ਕੇ ਉਠ ਬੈਠਾ। ਉਸ ਨੂੰ ਥੋੜ੍ਹਾ ਕੁ ਚਿਰ ਪਹਿਲਾਂ ਆਈ ਨੀਂਦ ਜਿਵੇਂ ਪਰ ਲਾ ਕੇ ਉਡ ਗਈ ਸੀ। ਉਸਦੇ ਸਿੱਥਲ ਹੋਏ ਅੰਗ-ਪੈਰ ਆਪ-ਮੁਹਾਰੇ ਕੰਬੀ ਜਾ ਰਹੇ ਸਨ। ਨਾ ਉਸ ਨੂੰ ਉਠ ਕੇ ਬੈਠੇ ਨੂੰ ਚੈਨ ਆਉਂਦੀ ਸੀ, ਨਾ ਲੰਮਾ



 

ਪਿਆ ਜਾਂਦਾ ਸੀ ਬਿਸਤਰ 'ਤੇ। ਤਰਲੋਮੱਛੀ ਹੋਇਆ ਉਹ ਕਦੀ ਬਾਹਰ ਵਿਹੜੇ 'ਚ ਘੁੰਮਣ ਲਗਦਾ, ਕਦੀ ਮੁੜ ਅੰਦਰ ਜਾ ਬੈਠਦਾ। ਬੇ-ਚੈਨ ਹੋਏ ਨੂੰ ਉਸਨੂੰ ਦਿਨ ਵੇਲੇ ਸਹਿਸੁਭਾ ਹੋਈ-ਕੀਤੀ ਗਲਤੀ ਵਾਰ ਵਾਰ ਚੇਤੇ ਆ ਰਹੀ ਸੀ। ਸੂਬੇਦਾਰ ਗਿਆਨ ਸਿੰਘ ਦੀ ਨਸੀਅਤ ਨੂੰ ਬੇਧਿਆਨ ਕਰਕੇ ਉਸਨੇ ਬੀਤੇ ਕਲ੍ਹ ਦੀ ਅਖ਼ਬਾਰ ਫਿਰ ਕਿੰਨੀ ਸਾਰੀ ਪੜ੍ਹ ਲਈ ਸੀ।

ਉਹੀ ਅਖ਼ਬਾਰ ਦੀਨ ਦਿਆਲ ਸਾਹਮਣੇ ਖੁੱਲ੍ਹੀ ਪਈ ਦੇਖ ਕੇ ਮੱਘਣ ਰਹਿੰਦਾ ਵੀ ਬੌਂਦਲ ਗਿਆ। ਪੂਰਾ ਤਾਣ ਲਾ ਕੇ ਉਸਨੇ ਇਸ ਅਖ਼ਬਾਰ 'ਤੇ ਆ ਪਈ ਨਿਗਾਹ ਨੂੰ ਐਧਰ ਓਧਰ ਕਰਨ ਦਾ ਯਤਨ ਕੀਤਾ ਵੀ, ਪਰ ਇਹ ਮੁੜ ਘੜੀ ਇਸ ਉਤੇ ਛਪੀ ਵੱਡੀ ਸੁਰਖ਼ੀ 'ਤੇ ਆ ਟਿਕਦੀ।

ਏਸੇ ਵੱਡੀ ਸੁਰਖ਼ੀ ਨੇ ਉਸ ਨੂੰ ਕਲ੍ਹ ਸਾਰਾ ਦਿਨ ਜਿਵੇਂ ਸੂਲੀ ਟੰਗ ਰੱਖਿਆ ਸੀ। ਰਾਤ ਸੁਣੀ ਬਾਤ-ਚੀਤ ਨੇ ਉਸਦੇ ਸਾਹ-ਸਤ ਹੋਰ ਵੀ ਸੂਤ ਲਏ ਸਨ। ...ਇਵੇਂ ਦੀ ਬਾਤ-ਚੀਤ ਉਸਨੇ ਪਹਿਲੋਂ ਕਦੀ ਨਹੀਂ ਸੀ ਸੁਣੀ। ਲਿੱਪੀ-ਪੋਚੀ ਜਿਹੀ, ਸਹਿਜ ਜਾਪਦੀ, ਮੀਸਣੀ ਜਿਹੀ ਵਾਰਤਾਲਾਪ। ਹੁਣ ਤਕ ਉਸਨੇ ਬੜਾ ਕੁਝ ਖ਼ੌਫ਼ਨਾਕ ਹੁੰਦਾ-ਵਾਪਰਦਾ ਦੇਖਿਆ ਸੀ। ਇਕ ਤੋਂ ਇਕ ਡਰਾਉਣੀਆਂ ਦਰਦਨਾਕ ਆਵਾਜ਼ਾਂ ਵੀ ਸੁਣੀਆਂ ਸਨ, ਬਹੁਤੀ ਵਾਰ ਸੁੱਤਿਆਂ ਪਿਆਂ ਰਾਤ ਸਮੇਂ, ਵਿਚ ਵਾਰ ਜਾਗਦਿਆਂ, ਡਿਊਟੀ ਕਰਦਿਆਂ ਦਿਨ ਸਮੇਂ। ਉਸਦੇ ਕਈ ਸਾਰੇ ਜਾਣੇ ਪਛਾਣੇ ਸ਼ਹਿਰਾਂ-ਕਸਬਿਆਂ ਦੇ ਘਰ-ਬਾਜ਼ਾਰ, ਗਲੀਆਂ-ਮਹੱਲੇ, ਝੁੱਗੀਆਂ-ਢਾਰੇ ਸ਼ਰ੍ਹੇਆਮ ਸਾੜੇ-ਫੂਕੇ ਜਾਂਦੇ ਦਿਸਦੇ ਰਹੇ ਸਨ, ਉਸਨੂੰ। ਉਸਦੀ ਯੂਨਿਟ ਦੇ ਜੱਟੀਦਾਰ ਸਿਪਾਹੀ ਰਾਮ ਲਾਲ, ਲਾਂਸ-ਨੈਕ ਕਰਮਦੀਨ ਦੇ ਹਮਸ਼ਕਲ ਹਮਵਤਨੀ ਇਕ ਦੂਜੇ ਵਿਰੁੱਧ ਮੋਰਚਿਆਂ 'ਤੇ ਡਟੇ ਚੀਕਾਂ-ਚਾਂਗਰਾਂ ਮਾਰਦੇ, ਇਕ ਦੂਜੇ ਦੀ ਸਾੜ-ਫੂਕ, ਵੱਢ-ਟੁੱਕ ਕਰਦੇ ਵੀ ਕਈ ਵਾਰ ਦੇਖੇ ਸੁਣੇ ਸਨ ਉਸਨੇ।

ਉਸ ਨੇ ਜਿੰਨੀ ਵਾਰ ਵੀ ਇਵੇਂ ਦੀ ਘਟਨਾ ਦੇਖੀ-ਪੜ੍ਹੀ, ਓਨੀ ਵਾਰ ਹੀ ਉਸ ਨੇ ਸੂਬੇਦਾਰ ਗਿਆਨ ਸਿੰਘ ਪਾਸ ਉਚੇਚ ਨਾਲ ਅੱਪੜ ਕੇ, ਪੂਰੇ ਵੇਰਵੇ ਸਹਿਤ ਉਸਨੂੰ ਜਾ ਦੱਸੀ ਸੀ।

ਇਕ ਵਾਰ ਤਾਂ ਉਸਨੇ ਤਲਖ਼ ਹੋਏ ਨੇ, ਦੰਗਾਕਾਰੀ-ਹੁਲੜਬਾਜ਼ਾਂ ਦੀਆਂ ਸਾਫ਼ ਸਾਫ਼ ਛਪੀਆਂ ਤਸਵੀਰਾਂ ਵਾਲੀ ਅਖ਼ਬਾਰ ਸ਼ਾਮੀਂ ਮੈੱਸ 'ਚ ਬੈਠੇ ਸੂਬੇਦਾਰ ਗਿਆਨ ਸਿੰਘ ਸਾਹਮਣੇ ਰੱਖਦਿਆਂ ਸਿੱਧਾ ਸਪਾਟ ਪੁੱਛ ਲਿਆ ਸੀ—"ਸਾਬ੍ਹ, ਜੀਈ, ਆਹ ਕੀ ਹੋਈ ਜਾਂਦਾ। ਏਹ ਹਿੰਦੂ ਮੁਸਲਮਾਨ ਆਪੋ ਵਿਚ ਹੀ ਕਾਤ੍ਹੋਂ ਲੜੀ ਜਾਂਦੇ ਆ। ਆਹ ਚਾਰ-ਚੁਫੇਰੇ ਹਰਲ-ਹਰਲ ਕਰਦੀ ਫੌਜ ਏਨ੍ਹਾਂ ਨੂੰ ਰੋਕਦੀ ਕਿਉਂ ਨਈਂ। ਦੋਂਹ-ਚੋਂਹ ਨੂੰ ਫੜ ਕੇ, ਚੌਂਕ 'ਚ ਖੜ੍ਹਾ ਕੇ ਗੋਲੀ ਕਿਉਂ ਨਈਂ ਮਾਰਦੀ...? ਹੱਦਾਂ-ਸਰਹੱਦਾਂ 'ਤੇ ਇਹ ਹਰੋਜ਼ ਈ ਕੋਈ ਨਾ ਕੋਈ ਚਿੰਜੜੀ ਛੇੜੀ ਰੱਖਦੀ ਆ...।"



 

ਸੂਬੇਦਾਰ ਗਿਆਨ ਸਿੰਘ ਦੇ ਪੀਤੇ ਦੋ ਕੁ ਪੈੱਗ ਇਕ ਦਮ ਸਿਫ਼ਰ ਹੋ ਗਏ ਸਨ। ਕਾਫ਼ੀ ਸਾਰਾ ਹੈਰਾਨ-ਪ੍ਰੇਸ਼ਾਨ ਹੋਦੇ ਨੇ ਉਸਨੇ ਮੱਖਣ ਨੂੰ ਥੋੜ੍ਹਾ ਖਿਝ ਕੇ ਆਖਿਆ ਸੀ—"ਓਏ ਭਲਿਆ ਲੋਕਾ, ਅਕਲ ਕਰ ਅਕਲ। ਐਥੋਂ ਦੀਆਂ ਕੰਧਾਂ ਤਾਂ ਕੀ ਮੇਜਾਂ-ਕੁਰਸੀਆਂ ਦੇ ਕੰਨ ਵੀ ਸਿੱਧੇ ਕਮਾਂਡ ਦਫ਼ਤਰ ਨਾਲ ਜੁੜਿਓ ਆ...। ਤੂੰ ਮੁਰਆਏਂਗਾ ਮੈਨੂੰ ਵੀ ਤੇ ਆਪ ਨੂੰ ਵੀ ਤੈਨੂੰ ਪਿਠੂ ਲੱਗੂ...। ਉਠ ਚੱਲ ਬਾਹਰ, ਬਾਅਰ ਚੱਲ ਕੇ ਦੱਸਦਾਂ...।"

ਮੈੱਸ ਅੰਦਰੋਂ ਬਾਹਰ ਖੁੱਲ੍ਹੀ ਲਾਅਨ 'ਚ ਬਣੇ ਸੀਮਿੰਟ ਦੇ ਬੈਂਚ 'ਤੇ ਬੈਠਕੇ ਉਸਨੇ ਮੱਖਣ ਨੂੰ ਝਿੜਕਦਿਆਂ ਸਮਝਾਇਆ ਸੀ—"ਤੂੰ ਕ੍ਹਾਨੂੰ ਆਪਣੇ ਸਿਰ 'ਤੇ ਭਾਰ ਪਾਈ ਰੱਖਦਾਂ, ਖ਼ਾਹ-ਮੁਖ਼ਾਹ ਦਾ! ਤੂੰ ਆਪਣੇਂ ਕੰਮ ਨਾਲ ਵਾਸਤਾ ਰੱਖਿਆ ਕਰ। ਮੁਲਕ ਅੰਦਰਲੀ ਸੁਰੱਖਿਆ ਸਾਡਾ, ਸਾਡੀ ਫੌਜ ਦਾ ਕੰਮ ਨਈਂ। ਏਦ੍ਹੇ ਲਈ ਹੋਰ ਦਲ ਬਥੇਰੇ ਆ। ਸਾਨੂੰ ਫੌਜੀ ਲੋਕਾਂ ਨੂੰ ਤਾਂ ਇਕ ਤਰ੍ਹਾਂ ਨਾਲ ਪੱਕੀ ਮਨਾਹੀ ਐ ਮੁਲਕ ਅੰਦਰਲੇ ਮਸਲਿਆਂ 'ਚ ਦਖ਼ਲ-ਅੰਦਾਜ਼ੀ ਕਰਨ ਦੀ, ਖ਼ਾਸ ਕਰ ਸਿਆਸੀ-ਸਮਾਜੀ ਮਸਲਿਆਂ 'ਚ...।"

ਥੋੜ੍ਹੀ ਕੁ ਜਿੰਨੀ ਝਿੜਕ ਖਾ ਕੇ ਨਿੰਮੋਝਾਣ ਹੋਏ ਮੱਖਣ ਦਾ ਮੋਢਾ ਥਾਪੜਦਿਆਂ ਸੂਬੇਦਾਰ ਗਿਆਨ ਸਿੰਘ ਨੇ ਉਸਨੂੰ ਭਾਰ-ਮੁਕਤ ਕਰਨ ਦੀ ਮਨਸ਼ਾ ਨਾਲ, ਉਸ ਨੂੰ ਪਹਿਲੋਂ ਕਈ ਵਾਰ ਦੱਸੇ ਬਿੰਦੂਆਂ ਨੂੰ ਮੁੜ ਵਿਸਥਾਰ ਦੇਂਦਿਆਂ ਕਿਹਾ ਸੀ—"ਮੱਖਣ ਸਿਆਂ, ਸਾਡੇ ਮੁਲਕ ਦੀ ਮਤਲਬ-ਪ੍ਰਸਤ ਰਾਜਨੀਤੀ, ਮੌਕਾ-ਪ੍ਰਸਤ ਡੇਰਾਦਾਰੀ, ਧਰਮਾਂ ਦੀ ਆੜ ਅੰਦਰ ਥੋੜ੍ਹੇ ਕੁ ਜਿੰਨੇ ਗੁੰਡਾ ਅਨਸਰਾਂ ਨੂੰ ਹੱਥ-ਠੋਕਾ ਬਣਾ ਕੇ ਐਹੋ ਜਿਹੇ ਕਾਰਨਾਮੇ ਕਰਦੀ ਈ ਰਹਿੰਦੀ ਆ...। ਇਹ ਕਾਰਨਾਮੇ ਅੱਗੇ ਧੂਤਾ ਕਿਸਮ ਦੀਆਂ ਅਖ਼ਬਾਰਾਂ ਦੀਆਂ ਸੁਰਖ਼ੀਆਂ-ਇਬਾਰਤਾਂ ਬਣ ਕੇ, ਭਲੇ ਚੰਗੇ ਲੋਕਾਂ ਦੇ ਮਨਾਂ ਅੰਦਰ ਜ਼ਹਿਰ ਨਫ਼ਰਤ ਦੇ ਲਾਂਬੂ ਬਾਲ ਛੱਡਦੇ ਆ...।"

ਦੁਰਗੇ ਦੀ ਹੱਟੀ ਅੰਦਰ ਆ ਬੈਠੇ ਮੱਖਣ ਨੂੰ ਸੂਬੇਦਾਰ ਗਿਆਨ ਸਿੰਘ ਤੋਂ ਸੁਣੀ-ਸਮਝੀ, ਪੂਰੇ ਦਾ ਪੂਰਾ ਸੱਚ ਬਣ ਕੇ ਉਸਦੇ ਸਾਹਮਣੇ ਖੜ੍ਹੀ ਦਿੱਸੀ।...ਬੀਤੇ ਕਲ੍ਹ ਦੀ ਅਖ਼ਬਾਰ ਆਪਣਾ ਸੁਰਖ਼ੀ-ਇਬਾਰਤੀ ਕਾਰਜ ਕਰ ਚੁੱਕੀ ਸੀ। ਮੱਖਣ ਨਾਲ ਹੱਸਣ-ਖੇਲ੍ਹਣ ਵਾਲੇ ਦੁਰਗੇ ਦੇ ਭਰਾ-ਭਾਈ ਜ਼ਹਿਰ-ਨਫ਼ਰਤ ਨਾਲ ਡੰਗ ਹੋਏ, ਉਸ ਵੱਲ ਨੂੰ ਵੱਢ-ਖਾਣੀਆਂ ਨਜ਼ਰਾਂ ਨਾਲ ਦੇਖਦੇ, ਸੌਤ-ਪਰਾਇਆਂ ਨਾਲੋਂ ਵੀ ਵੱਧ ਓਪਰੇ ਬਣੇ ਬੈਠੇ ਸਨ। ਹੁਣ ਤਕ ਉਸਦੇ ਆਦਰ-ਸਤਿਕਾਰ ਦਾ ਪਾਤਰ ਰਿਹਾ ਤਾਇਆ ਦੀਨ ਦਿਆਲ, ਮੌਕਾ-ਪ੍ਰਸਤ ਨੀਤੀਵਾਨਾਂ, ਮਤਲਬ-ਪ੍ਰਸਤ ਡੇਰਾਦਾਰਾਂ ਦੀ ਪਾਲ 'ਚ ਖੜ੍ਹਾ, ਅੰਦਰ ਜੁੜੀ ਢਾਣੀ ਨੂੰ ਅਗਲੇਰੀ ਕਾਰਵਾਈ ਕਰਨ ਦਾ ਪੱਖਾ ਦੇ ਰਿਹਾ ਸੀ।

ਇਕ ਦਮ, ਰਾਤ ਸੁਣੀ, ਬਾਤ-ਵਾਰਤਾ ਮੱਖਣ ਦੇ ਕੰਨਾਂ 'ਚ ਫਿਰ ਤੋਂ ਗੂੰਜ ਉਠੀ।...ਉਸਨੂੰ ਲੱਗਾ, ਪੰਜਾਹ ਸੱਠ ਰਾਮ-ਸੇਵਕਾਂ ਦੀ ਥਾਂ ਪੰਜ-ਛੇ ਹਜ਼ਾਰ ਦੀ

ਪ੍ਰਾਗਰੈਸ ਦੇਣ ਦੀ ਗੱਲ ਦੂਜੀ ਆਵਾਜ਼ ਨੇ ਨਹੀਂ, ਦੀਨ ਦਿਆਲ ਨੇ ਆਖੀ ਹੈ, ਸ਼ੈੱਲਰ ਮਾਲਕ ਦੀਨ ਦਿਆਲ ਨੇ। ਅਗਲੇ ਹੀ ਛਿਨ ਉਸਨੂੰ ਇਕ ਪਾਸੇ, ਰੇਲ-ਗੱਡੀ 'ਚ ਫਸੇ ਪੰਜਾਹ-ਸੱਠ ਜੀਉਂਦੇ-ਜਾਗਦੇ ਰਾਮ ਭਗਤ ਸੜਦੇ ਨਜ਼ਰ ਆਉਣ ਲੱਗ ਪਏ। ਦੂਜੇ ਪਾਸੇ, ਪੰਜ-ਛੇ ਹਜ਼ਾਰ ਦੀ ਗਿਣਤੀ 'ਚ ਗਰੀਬ-ਗੁਰਬੇ, ਬਾਲ-ਬੱਚੇ, ਬਿਰਧ-ਇਸਤਰੀਆਂ, ਘਰਾਂ-ਬਾਜ਼ਾਰਾਂ 'ਚ ਸਾੜੀਆਂ-ਫੂਕੀਆਂ ਢੇਰੀ ਹੋਈਆਂ ਦਿਸਣ ਲੱਗ ਪਈਆਂ। ਉਸਦੀ ਉਲਝੀ-ਬਿਗੜੀ ਹਾਲਤ ਹੋਰ ਵੀ ਬਿਗੜ ਗਈ। ਹੱਟੀ ਅੰਦਰ ਬੈਠਾ ਉਹ ਚਕਰਾ ਜਿਹਾ ਗਿਆ। ਡੌਰ-ਭੌਰ ਹੋਏ ਦੀ ਡਰੀ-ਸਹਿਮੀ ਨਿਗਾਹ, ਆਪ ਮੁਹਾਰੇ ਐਧਰ-ਉਧਰ ਘੁੰਮ ਗਈ।......ਉਸਨੂੰ ਵੇਲੇ-ਕੁਵੇਲੇ ਢਾਰਸ ਦੇਣ ਵਾਲਾ ਇਥੇ ਨਾ ਸੂਬੇਦਾਰ ਗਿਆਨ ਸਿੰਘ ਸੀ, ਨਾ ਉਸਦੇ ਜੋਟੀਦਾਰ ਸਿਪਾਹੀ ਰਾਮ ਲਾਲ, ਲਾਂਸ-ਨੈਕ ਕਰਮਦੀਨ।

ਥੋੜ੍ਹੇ ਕੁ ਚਿਰ ਤੋਂ ਉਸਨੇ, ਵਿਚ-ਵਾਰ ਦਿਸਦੀਆਂ ਰਹਿੰਦੀਆਂ ਖੌਫ਼ਨਾਕ ਘਟਨਾਵਾਂ, ਸੁਣਦੀਆਂ ਰਹਿੰਦੀਆਂ ਅਜੀਬੋ-ਗਰੀਬ ਆਵਾਜ਼ਾਂ ਦਾ ਜ਼ਿਕਰ ਸੂਬੇਦਾਰ ਗਿਆਨ ਸਿੰਘ ਤੋਂ ਇਲਾਵਾ ਇਨ੍ਹਾਂ ਯੂਨਿਟ ਜੋਟੀਦਾਰਾਂ ਕੋਲ ਵੀ ਕਰਨਾ ਸ਼ੁਰੂ ਕਰ ਦਿੱਤਾ ਸੀ।

ਪਹਿਲੋਂ-ਪਹਿਲ ਤਾਂ ਸਿਪਾਹੀ ਰਾਮ ਲਾਲ, ਲਾਂਸ-ਨੈਕ ਕਰਮਦੀਨ ਮੱਖਣ ਦੇ ਆਖੇ-ਦੱਸੇ ਨੂੰ ਹਾਸੇ-ਹਾਸੇ 'ਚ ਟਾਲਦੇ ਰਹੇ, ਪਰ ਪਿੱਛੋਂ ਉਸਨੂੰ ਸੱਚ-ਮੁੱਚ ਹੀ ਡੌਰ-ਭੌਰ ਜਿਹਾ, ਉਦਾਸ -ਪ੍ਰੇਸ਼ਾਨ ਜਿਹਾ ਹੋਇਆ ਰਹਿੰਦਾ ਦੇਖ ਕੇ, ਉਸਨੂੰ ਆ ਚਿਮੜੇ ਅਵੱਲੇ ਕਿਸਮ ਦੇ ਰੋਗ ਦੀ ਆਪਣੇ ਢੰਗ ਨਾਲ ਜਾਂਚ-ਪੜਤਾਲ ਕਰਕੇ, ਉਨ੍ਹਾਂ ਬਣਦੇ-ਸਰਦੇ ਇਲਾਜ ਵੀ ਦੱਸੇ ਸਨ, ਉਸਨੂੰ। ਸਿਪਾਹੀ ਰਾਮ ਲਾਲ ਨੇ ਕਿਹਾ ਸੀ—"ਭਾਈ ਜੀ, ਕਾਕਾ ਬੱਲੀ, ਤੇਰੇ 'ਤੇ ਕਿਸੇ ਓਪਰੀ ਸ਼ੈਅ ਦਾ ਪਹਿਰਾ ਆ, ਕਿਸੇ ਪਰੇਤ ਰੂਹ ਦਾ। ਓਹੀ ਤੈਨੂੰ ਡਰਾਉਂਦੀ ਆ। ਸੁੱਤਿਆਂ-ਜਾਗਦਿਆਂ ਤੰਗ ਕਰਦੀ ਆ। ਮੇਰੀ ਜਾਚੇ ਉਹ ਤੈਤੋਂ ਬਲ਼ੀ ਮੰਗਦੀ ਆ ਕਾਸੇ ਦੀ। ਤੂੰ ਔਂ ਕਰ, ਇੱਕ ਬੱਕਰਾ ਸੁੱਖ ਕਾਲੇ ਰੰਗ ਦਾ, ਦੂਜੇ ਹੱਥ ਹਉਲਾ ਕੁਰਆ ਕਿਸੇ ਸਿਆਣੇ ਤੋਂ।...ਸਾਡੇ ਪਿੰਡ ਕੰਗਣੀ ਆਲੇ ਸਾਧਾਂ ਦਾ ਡੇਰਾ ਆ। ਬੜੀ ਕਰਨੀ ਆਲੇ ਸੰਤ ਆ। ਉਹ ਧਾਗਾ-ਤਵੀਤ ਵੀ ਕਰਦੇ ਆ। ਜਲ-ਭਭੂਤਾ ਵੀ ਦਿੰਦੇ ਆ। ਸੌ ਭਦਾੜੀਆਂ ਕਰਨੀਆਂ ਪੈਂਦੀਆਂ। ਐਨ ਠੀਕ ਹੋ ਜਾਏਂਗਾ, ਟੱਲੀ ਅਰਗਾ...।" ਉਮਰੋਂ ਥੋੜ੍ਹਾ ਕੁ ਵੱਡਾ ਹੋਣ ਕਰਕੇ ਰਾਮ ਲਾਲ ਮੱਖਣ ਨੂੰ ਬਹੁਤਾ ਕਰਕੇ ਕਾਕਾ ਬੱਲੀ ਕਹਿ ਕੇ ਬੁਲਾਉਂਦਾ ਸੀ, ਵਿਚ-ਵਾਰ ਭਾਈ ਜੀ ਕਹਿ ਕੇ। ਰਹਿਤ ਮਰਯਾਦਾ ਰੱਖਦਾ ਹੋਣ ਕਰਕੇ।

ਉਸਦੇ ਹਮ-ਉਮਰ ਕਰਮ ਦੀਨ ਨੇ ਆਪਣੇ ਵੱਡੇ-ਵਡੇਰਿਆਂ ਦੀ ਇਬਾਦਤ ਵਾਲੀ ਥਾਂ ਦੀ ਦੱਸ ਪਾਉਂਦਿਆਂ ਦੱਸਿਆ ਸੀ—'ਮੱਖਣ ਵੀਰੇ, ਤੈਤੋਂ ਕੋਈ ਭੁੱਲ ਹੋ ਗਈ ਆ। ਕਿਸੇ ਸਖ਼ਤੇ ਥਾਂ 'ਤੇ ਪੈਰ ਰੱਖਿਆ ਗਿਆ। ਕਿਸੇ ਸਾਈਂ-ਫ਼ਕੀਰ ਦੀ ਕਬਰ ਅਲੂ

ਮੂੰਹ ਕਰਕੇ ਪਿਸ਼ਾਬ ਹੋ ਗਿਆ ਤੈਤੋਂ। ਤੂੰ ਐਂ ਕਰ, ਚੱਲ ਮੇਰੇ ਨਾਲ ਕਿਸੇ ਦਿਨ। ਮੀਰਾਂ ਕੋਟ ਲਾਗੇ ਦਰਗਾਹ ਐ ਸਾਈਂ ਬੁੱਢਣ ਸ਼ਾਹ ਦੀ। ਬੜੀ ਮਾਨਤਾ ਐ ਉਸ ਥਾਂ ਦੀ। ਕੀ ਹਿੰਦੂ, ਕੀ ਮੁਸਲਮਾਨ, ਕੀ ਸਿੱਖ, ਕੀ ਇਸਾਈ, ਸਾਰੇ ਧਰਮਾਂ ਦੇ ਲੋਕੀਂ ਆਉਂਦੇ ਆ ਉਥੇ। ਸਾਰੇ ਇਕੋ ਥਾਂ ਬੈਠਕੇ ਪ੍ਰਸ਼ਾਦ ਲੈਂਦੇ ਆ। ਵੀਰਵਾਰ ਦੇ ਵੀਰਵਾਰ ਦੇਗਾਂ ਚੜ੍ਹਦੀਆਂ। ਖ਼ੀਰਾਂ-ਬਹੁਲਿਆਂ ਦਾ ਤਾਂ ਸਾਬ੍ਹ ਈ ਕੋਈ ਨਈਂ। ਓਥੇ, ਉਸ ਪਿੰਡ ਦੀ ਜੂਹ 'ਚ ਪੁਜਦਿਆਂ ਸਾਰ 'ਰਾਮ ਆਇਆ ਕਿ ਆਇਆ।''

ਮੱਖਣ ਨੇ ਉਨ੍ਹਾਂ ਦੋਨਾਂ ਦੇ ਦੱਸੇ ਇਲਾਜ ਬੜੇ ਧਿਆਨ ਨਾਲ ਸੁਣੇ ਸਨ। ਸੁਣੇ ਹੀ ਨਹੀਂ, ਨਾਲ ਦੀ ਨਾਲ ਘੋਖਿਆ-ਪਰਖਿਆ ਵੀ ਸੀ ਅਪਣੀ ਸਮਝ ਮੁਤਾਬਕ।...ਉਸਦੇ ਆਪਣੇ ਪਿੰਡ ਆਲਮਪੁਰ ਅੰਦਰ ਵੀ ਉਨ੍ਹਾਂ ਦੋਨਾਂ ਦੇ ਦੱਸੇ, ਦੋਨੋਂ ਕਿਸਮ ਦੇ ਸਥਾਨ ਉਪਲਬਧ ਸਨ। ਪਿੰਡ ਦੀ ਚੜ੍ਹਦੀ ਬਾਹੀ ਭੂਰੇ ਸਾਧ ਦਾ ਡੇਰਾ ਸੀ। ਹਰ ਰੋਜ਼ ਹੀ ਉਥੇ ਕੋਈ ਨਾ ਕੋਈ ਓਪਰੀ ਕਸਰ ਵਾਲਾ ਆਇਆ ਹੁੰਦਾ। ਬਹੁਤਾ ਕਰਕੇ ਜੁਆਨ-ਜਹਾਨ ਕੁੜੀਆਂ। ਕਦੀ ਕਿਸੇ ਪਿੰਡੋਂ ਕਦੀ ਕਿਸੇ ਘਰੋਂ। ਵੱਡੇ ਘਰਾਂ ਤੋਂ ਘੱਟ, ਕੰਮੀਂ-ਕਮੀਣਾਂ ਵਿਹੜਿਓਂ ਬਹੁਤੀਆਂ। ਭੂਰੇ ਸਾਧ ਦਾ ਚਿਮਟਾ ਨੌਜਵਾਨ ਕੁੜੀਆਂ ਦੇ ਪਿੰਡੇ ਸੇਕਦਾ ਰਹਿੰਦਾ। ਉਸਦੇ ਚੇਲੇ-ਚਾਟਕੇ ਕੁੜੀਆਂ ਦੇ ਖਿਲਰੇ ਵਾਲਾਂ ਨੂੰ ਜੂੜ ਦੇ ਕੇ ਉਨ੍ਹਾਂ ਨੂੰ ਸਿੱਧਾ ਬਿਠਾਈ ਰੱਖਦੇ। ਹਾਲੋਂ-ਬੇਹਾਲ ਹੋਈਆਂ 'ਡੋਲੀਆਂ' ਚੀਕਾਂ-ਚਾਂਗਰਾਂ ਮਾਰਦੀਆਂ ਹਾਰ ਕੇ ਬੇ-ਹੋਸ਼ ਹੋ ਕੇ ਡਿੱਗ ਪੈਂਦੀਆਂ। ਸਾਧ ਧਾਗਾ-ਤਵੀਤ ਦੇ ਕੇ ਆਉਂਦੇ ਐਤਵਾਰ ਫਿਰ ਸੱਦ ਲੈਂਦਾ।



ਉਸਦੇ ਪਿੰਡ ਦੀ ਲਹਿੰਦੀ ਬਾਹੀ ਪੀਰ ਆਲਮ ਸ਼ਾਹ ਦੀ ਦਰਗਾਹ ਸੀ। ਹਰ ਵੀਰਵਾਰ ਪੀਰ ਦੀ ਕਬਰ 'ਤੇ ਦੇਗ ਚੜ੍ਹਦੀ ਸੀ। ਜੋਤਾਂ ਜਗਦੀਆਂ। ਓਪਰੀਆਂ ਕਸਰਾਂ ਵਾਲੀਆਂ ਦੇ ਵਾਲੀ-ਵਾਰਸ ਸੁੱਖਣਾ ਸੁੱਖਦੇ। ਵਰ੍ਹੇ-ਛਿਮਾਹੀ ਚਾਦਰ-ਪੋਸ਼ੀ ਮੇਲਾ ਲੱਗਦਾ। ਦੁਧਾਰ-ਪਸ਼ੂਆਂ ਦੀ ਤੰਦਰੁਸਤੀ ਦੀ, ਨਗਰ-ਖੇੜੇ ਦੇ ਸੁਖੀ ਵਸਣ ਦੀ ਕਾਮਨਾ ਕੀਤੀ ਜਾਂਦੀ। ਪਿੰਡ ਦੀਆਂ ਸਾਰੀਆਂ ਪੱਤੀਆਂ ਸਮੇਤ ਆਸ-ਪਾਸ ਦੇ ਪਿੰਡਾਂ ਦੇ ਲੋਕੀਂ ਤਕੀਏ 'ਤੇ ਖ਼ੀਰ-ਦੁੱਧ ਚਾੜ੍ਹੇ ਬਿਨਾਂ, ਦੁੱਧ ਨੂੰ ਜਾਗ ਲਾਉਣਾ ਸ਼ੁਰੂ ਨਹੀਂ ਕਰ ਕਰਦੇ।

ਇਨ੍ਹਾਂ ਦੋਨਾਂ ਥਾਵਾਂ 'ਤੇ ਆਉਂਦਾ ਰਿਹਾ ਕੋਈ ਬਾਹਰਲੀ ਕਸਰ ਵਾਲਾ ਰਾਜ਼ੀ ਹੁੰਦਾ ਮੱਖਣ ਨੇ ਸੁਣਿਆ-ਦੇਖਿਆ ਹੋਵੇ, ਇਹ ਤਾਂ ਉਸਨੂੰ ਯਾਦ-ਚਿੱਤ ਨਹੀਂ ਸੀ ਰਿਹਾ, ਪਰ ਏਨਾ ਜ਼ਰੂਰ ਚੇਤੇ ਸੀ ਉਸਨੂੰ ਕਿ ਏਨ੍ਹਾਂ ਥਾਵਾਂ 'ਤੇ ਪੁਜਦੇ ਕਈ ਸਾਰੇ ਪਿੰਡਾਂ ਦੇ ਸਾਰੇ ਧਰਮਾਂ-ਮਜ਼ਹਬਾਂ, ਜਾਤਾਂ-ਗੋਤਾਂ ਦੇ ਲੋਕਾਂ 'ਚੋਂ ਕਿਸੇ ਇਕ ਨੇ ਦੂਜੇ ਨੂੰ ਓਪਰਾ ਨਹੀਂ ਸੀ ਸਮਝਿਆ। ਕਿਸੇ ਨਾਲ ਖੁੰਦਕਬਾਜ਼ੀ ਨਹੀਂ ਸੀ ਕੀਤੀ। ਕਿਸੇ ਡੇਰਾਦਾਰ ਨੇ, ਕਿਸੇ ਨੀਤੀਵਾਨ ਨੇ ਕਿਸੇ ਵੀ ਤਰ੍ਹਾਂ ਦਾ ਲੜਾਈ-ਝਗੜਾ, ਦੰਗਾ-ਫ਼ਸਾਦ ਕਰਵਾਉਣ ਲਈ ਇਕ ਦੂਜੇ ਦੇ ਮੂੰਹਾਂ 'ਤੇ ਜਾਂ ਪਿੱਠ ਪਿੱਛੇ, ਉਵੇਂ ਦੀ ਬਾਤ-ਚੀਤ ਭੁੱਲ ਕੇ ਵੀ ਨਹੀਂ ਸੀ ਕੀਤੀ, ਜਿਵੇਂ ਦੀ ਮੱਖਣ ਨੇ ਇਸ ਵਾਰ ਸੁਣੀ ਸੀ, ਪਿੰਡ ਦੀ ਜੂਹ 'ਚ ਆਏ ਨੇ।

ਸ਼ਹਿਰਾਂ-ਕਸਬਿਆਂ 'ਚ ਹੁੰਦੀ ਵਾਪਰਦੀ ਤਾਂ ਉਹ ਆਏ ਦਿਨ ਸੁਣਦਾ-ਦੇਖਦਾ ਰਹਿੰਦਾ ਸੀ, ਸੁੱਤਾ-ਜਾਗਦਾ।

ਉਹ ਨਾ ਤਾਂ ਸਿਪਾਹੀ ਰਾਮ ਲਾਲ ਦੇ ਪਿੰਡ ਲਾਗੇ ਦੇ ਡੇਰੇ 'ਤੇ ਜਾਣ ਲਈ ਰਾਜ਼ੀ ਹੋਇਆ ਸੀ, ਨਾ ਲਾਂਸ-ਨੈਂਕ ਕਰਮਦੀਨ ਦੇ ਦੱਸੇ ਤਕੀਏ 'ਤੇ। ਉਨ੍ਹਾਂ ਦੋਨਾਂ ਦੇ ਵਾਰ ਵਾਰ ਆਖਣ ਦੇ ਬਾਵਜੂਦ। ਉਹ ਦੋਨੋਂ, ਦਸੀਂ-ਪੰਦਰੀਂ ਦਿਨੀਂ ਮੱਖਣ ਮੂੰਹੋਂ ਮੁੜ-ਘੜੀ ਉਹੋ ਜਿਹੀ ਵਿਥਿਆ, ਉਹੋ ਜਿਹੀ ਵਾਰਤਾ ਸੁਣਦੇ ਹੋਰ ਤੋਂ ਹੋਰ ਫਿਕਰਮੰਦ ਹੁੰਦੇ ਗਏ ਹਨ। ਉਸ ਦਿਨ....ਉਸ ਰਾਤ ਤਾਂ ਉਨ੍ਹਾਂ ਦੀ ਫਿਕਰਮੰਦੀ ਬਹੁਤ ਹੀ ਡੂੰਘੀ ਤਰ੍ਹਾਂ ਦੀ ਚਿੰਤਾ ਵਿਚ ਬਦਲ ਗਈ ਸੀ। ਉਨ੍ਹਾਂ ਲਾਗੇ ਸੁੱਤਾ ਪਿਆ ਮੱਖਣ ਤ੍ਰਭਕ ਕੇ ਉਠ ਬੈਠਾ ਸੀ। ਉਠਦਿਆਂ ਸਾਰ ਉੱਚੀ-ਉੱਚੀ ਰੌਲਾ ਪਾਉਣ ਲੱਗ ਪਿਆ ਸੀ, "ਬੁਝਾਓ, ਬੁਝਾਓ...ਬੁਝਾਉਂਦੇ ਕਿਉਂ ਨਈਂ...ਤਮਾਸ਼ਾ ਕੀ ਦੇਖੀ ਜਾਨੇ ਓਂ...ਤੁਸੀਂ ਅੰਨ੍ਹੇ ਓਂ ਕਿ ਬੋਲ਼ੇ, ਤੁਸੀਂ ਬੰਦੇ ਓਂ ਕਿ ਜਾਨਵ...।" ਉਸਦੇ ਨਾਲ ਦੇ ਬੈੱਡ 'ਤੇ ਸੁੱਤੇ ਪਏ ਕਰਮਦੀਨ ਦੀ ਜਾਗ ਰਾਮ ਲਾਲ ਨਾਲੋਂ ਪਹਿਲਾਂ ਖੁੱਲ੍ਹ ਗਈ ਸੀ। ਉਸਨੇ ਮੱਖਣ ਸਿੰਘ ਦਾ ਮੋਢਾ ਅੱਛਾ-ਖ਼ਾਸਾ ਹਿਲੂਣਦਿਆਂ ਪੁੱਛਿਆ ਸੀ—"ਕੀ ਹੋਇਆ ਮੱਖਣਾ, ਕਿਦ੍ਹੇ ਨਾਲ ਝਗੜੀ ਜਾਨਾਂ। ਕ੍ਹਿਨੂੰ ਤਲਖ਼ ਹੋਈ ਜਾਨਾਂ...?" ਕਾਫ਼ੀ ਸਾਰਾ ਹਿਲਾਉਣ-ਜੁਲਾਉਣ ਪਿੱਛੋਂ ਉਹ ਮਸਾਂ ਸੁਰਤ ਸਿਰ ਹੋਇਆ ਸੀ—"...ਇਕ ਸਾਲੇ ਸੁਕੜੇ ਜੇਏ ਨੇ ਪਤਾ ਨਈਂ ਕੇਦ੍ਹੇ ਬੱਚੇ ਕਾਰ 'ਚ ਹੁੜ ਕੇ ਅੱਗ ਲਾ 'ਤੀ...ਬੱਚੇ ਬਚਾਰੇ ਸੜਦੇ ਤੜਫਦੇ ਚੀਕਾਂ...।" ਇਸ ਤੋਂ ਅੱਗੇ ਉਸਤੋਂ ਕੁਝ ਵੀ ਨਹੀਂ ਸੀ ਦੱਸਿਆ ਗਿਆ। ਭਰ ਹੋਏ ਗਲੇ 'ਚੋਂ ਉਸਦੀ ਭੁੱਬ ਨਿਕਲ ਗਈ ਸੀ। ਪਰ, ਝੱਟ ਹੀ ਆਪਣਾ ਆਪ ਸੰਭਾਲ, ਐਧਰ-ਓਧਰ ਦੇਖੇ ਬਿਨਾਂ, ਉਹ ਮੂੰਹ-ਸਿਰ ਲਪੇਟ ਕੇ ਪਿਆ, ਸਵੇਰ ਤਕ ਨਹੀਂ ਸੀ ਹਿੱਲਿਆ।

ਅਗਲਾ ਸਾਰਾ ਦਿਨ ਵੀ ਉਹ ਡੌਰ-ਭੌਰ ਹੋਇਆ ਰਿਹਾ।

ਉਸ ਦਿਨ ਡਿਊਟੀ ਤੋਂ ਫ਼ਾਰਗ ਹੋ ਕੇ, ਉਹ ਸ਼ਾਮੀਂ ਬੈਰਕ ਆਉਣ ਦੀ ਬਜਾਏ ਸਿੱਧਾ ਮੈੱਸ ਚਲੇ ਗਿਆ ਸੀ। ਦੋ-ਚਾਰ ਪੈੱਗ ਉਪਰੋ-ਥਲੀ ਮਾਰੇ ਸਨ। ਪਰ, ਉਸਦੇ ਦਿਲ-ਦਿਮਾਗ 'ਤੇ ਪਿਆ ਭਾਰ ਹਲਕਾ ਹੋਣ ਦੀ ਥਾਂ ਹੋਰ ਬੋਝਲ ਹੁੰਦਾ ਗਿਆ ਸੀ।

ਹਾਰ ਕੇ ਉਹ ਫਿਰ ਸੂਬੇਦਾਰ ਗਿਆਨ ਸਿੰਘ ਪਾਸ ਅੱਪੜ ਗਿਆ ਸੀ, ਉਸਦੇ ਕੁਆਟਰ 'ਚ। ਖੁੱਲ੍ਹਾ-ਖੁਲਾਸਾ ਆਉਣ-ਜਾਣ ਸੀ ਉਸ ਪਾਸ ਪਹਿਲੋਂ ਵੀ। ਘਰ-ਬਾਹਰ ਦੀਆਂ, ਦੇਸ਼-ਮੁਲਕ ਦੀਆਂ, ਐਧਰ-ਓਧਰ ਦੀਆਂ ਨਿੱਕੀਆਂ-ਵੱਡੀਆਂ ਬੇ-ਝਿਜਕ ਕਰ ਲਿਆ ਕਰਦੇ ਸਨ ਦੋਨੋਂ। ਇੱਕਲਵੰਜੇ ਬੈਠ ਕੇ। ਗਿਆਨ ਸਿੰਘ ਨੇ ਉਸ ਦਿਨ ਉਸਦੇ ਦਿਮਾਗੀ ਤੰਤਰ 'ਚ ਬੱਝਦੀਆਂ ਜਾਂਦੀਆਂ ਗੰਢਾਂ ਦੀ ਚੰਗੀ ਤਰ੍ਹਾਂ ਛਾਣ-ਬੀਣ ਕਰਦਿਆਂ ਉਸਨੂੰ ਦੋ ਨਸੀਅਤਾਂ ਵਰਗੀਆਂ ਹਦਾਇਤਾਂ ਦਿੱਤੀਆਂ ਸਨ। ਉਸ ਨੇ ਕਿਹਾ ਸੀ-"ਛੋਟੇ ਭਾਈ, ਇਕ ਤਾਂ ਤੂੰ ਅਖ਼ਬਾਰ ਨਾ ਪੜ੍ਹਿਆ ਕਰ, ਦੂਜੇ ਵਿਆਹ ਕਰਵਾ ਲੈ ਛੇਤੀ...ਛੁੱਟੀ ਦੀ ਸਿਫ਼ਾਰਸ਼ ਮੈਂ ਕਰ ਦਿੰਨਾਂ, ਹੁਣੇ ਈਂ....।"



 

ਇਸ ਵਾਰ ਵਿਆਹ ਕਰਵਾਉਣ ਲਈ ਮਿਲੀ ਸਪੈਸ਼ਲ ਲੀਵ 'ਤੇ ਪਿੰਡ ਆਏ ਨੇ ਉਸਨੇ ਅਖ਼ਬਾਰ ਪੜ੍ਹਨ ਤੋਂ ਕਾਫ਼ੀ ਪ੍ਰਹੇਜ਼ ਰੱਖਿਆ। ਹੁਣ ਉਸਦਾ ਸ਼ੌਕ ਰੇਡੀਓ ਗਾਣੇ ਸਨ, ਜਾਂ ਵਿਚ-ਵਾਰ ਖ਼ਬਰਾਂ। ਪਰ ਥੀੜੇ ਕਲ੍ਹ ਲੰਬੜਾਂ ਦੀ ਬੈਠਕੇ ਪਈ ਅਖ਼ਬਾਰ ਦੀ ਵੱਡੀ ਸੁਰਖ਼ੀ ਦੇਖ ਕੇ ਉਸਤੋਂ ਰਿਹਾ ਨਹੀਂ ਸੀ ਗਿਆ। ਨਾ ਚਾਹੁੰਦਿਆਂ ਹੋਇਆਂ ਵੀ ਉਸਤੋਂ ਇਸ ਹੇਠਲੀ ਇਬਾਰਤ ਸਾਰੀ ਦੀ ਸਾਰੀ ਪੜ੍ਹ ਹੋ ਗਈ ਸੀ। ਪੜ੍ਹਦਿਆਂ ਸਾਰ ਉਸ ਅੰਦਰ ਉਸੇ ਵੇਲੇ ਢੇਰ ਸਾਰੀ ਉੱਥਲ-ਪੁੱਥਲ ਸ਼ੁਰੂ ਹੋ ਗਈ। ਦੇਰ ਸ਼ਾਮ ਤੱਕ, ਰੋਮ-ਪਾਣੀ ਛਕਦਿਆਂ ਉਸਨੇ ਆਪਣੇ ਵੱਲੋਂ ਇਸ ਨੂੰ ਪੂਰੀ ਤਰ੍ਹਾਂ ਕਾਬੂ ਵੀ ਕੀਤੀ ਰੱਖਿਆ। ਅੱਧੀ ਕੁ ਰਾਤੀਂ ਘਰ ਚੰਗਾ-ਭਲਾ ਮੁੜ ਕੇ, ਠੀਕ-ਠਾਕ ਲੇਟ ਵੀ ਗਿਆ। ਤਾਂ ਵੀ...ਬਾਕੀ ਬਚਦੀ ਰਾਤ ਉਸਨੇ ਜਿਵੇਂ ਕੰਡਿਆਂ ਸੂਲਾਂ 'ਤੇ ਤੁਰਦਿਆਂ ਕੱਟੀ ਹੋਵੇ।...ਕਦੀ ਬਾਹਰ ਵਿਹੜੇ 'ਚ ਕਦੀ ਮੁੜ ਅੰਦਰ ਮੰਜੇ 'ਤੇ। ਉਸਦੇ ਪੈਰਾਂ ਦੀ ਖਿੜਕ ਸੁਣ ਕੇ ਜਾਗੀ ਉਸਦੀ ਮਾਂ ਧੰਨਤੀ ਨੇ ਉਸਨੂੰ ਕਈ ਵਾਰ ਪੁੱਛਿਆ ਵੀ—"ਕੀ ਗੱਲ ਆ ਪੁੱਤ ਸੌਂਦਾ ਨਈਂ, ਦੁਖਦਾ ਕੁਸ਼...।"

"ਨਈਂ ਮਾਂ ਕੁਸ਼ ਨਈਂ ਦੁੱਖਦਾ, ਐਮੇਂ ਜ਼ਰਾ ਨੀਂਦ ਉੱਖੜ ਗਈ ਸੀ।" ਇਸ ਤੋਂ ਵੱਧ ਮੱਖਣ ਮਾਂ ਨੂੰ ਦੱਸਦਾ ਵੀ ਕੀ....।

ਇਸੇ 'ਐਮੇਂ ਜ਼ਰਾ...' ਨੇ ਉਸਦੀ ਬੁੱਢੀ ਮਾਂ ਨੂੰ ਹੋਰ ਵੀ ਫ਼ਿਕਰਮੰਦ ਕਰ ਦਿੱਤਾ ਸੀ। ਉਸਨੇ ਉਸੇ ਵੇਲੇ ਮੱਖਣ ਦੇ ਬਾਪੂ ਸਾਧੂ ਸਿੰਘ ਨੂੰ ਹਿਲੂਣ ਕੇ ਜਗਾਉਂਦਿਆਂ ਕਿਹਾ ਸੀ—"ਦੇਖ...ਦੇਖ ਤੂੰ ਲੰਮੀਆਂ ਤਾਣ ਕੇ ਸੁੱਤਾ ਪਿਆਂ, ਮੁੰਡੇ ਬਾਰੇ ਵੀ ਸੋਚ ਕੁਸ਼...ਸੁੱਤਾ ਨਈਂ ਰਾਤ ਸਾਰੀ...ਕਲ੍ਹ ਨੂੰ ਜਾਹ ਵਿਚੋਲੇ ਕੋਅਲ...। ਉਨ੍ਹੂੰ ਆਖ ਤਰੀਕ਼ ਪੱਕੀ ਕਰਨ, ਨਈਂ ਅਸੀਂ ਹੋਰ ਕੋਈ ਪਾਸਾ ਦੇਖੀਏ...।"

ਦੂਜੇ ਦਿਨ ਸਵੇਰੇ ਸਵਖ਼ਤੇ ਉਠ ਕੇ ਸਾਧੂ ਸਿੰਘ ਚਾਹ-ਪਾਣੀ ਪੀ ਕੇ ਵਿਚੋਲੇ ਵੱਲ ਚਲੇ ਗਿਆ ਸੀ, ਤੇ ਮੱਖਣ ਅੱਧੋਰਾਣਾ ਹੋਇਆ, ਘੁੰਮਦਾ ਫਿਰਦਾ ਪਹਿਲਾਂ ਖੇਤ-ਬੰਨੇ ਵੱਲ ਨੂੰ ਨਿਕਲ ਗਿਆ, ਫਿਰ ਦੁਪਹਿਰ ਕੁ ਵੇਲੇ ਪਿੰਡ ਦੀ ਚੜ੍ਹਦੀ ਬਾਹੀ ਆਪਣੇ ਨਿੱਘੇ ਜੁੱਟ, ਲੰਗੋਟੀਏ ਯਾਰ ਦੁਰਗੇ ਦੀ ਹੱਟੀ 'ਤੇ ਪੁੱਜ ਗਿਆ ਸੀ। ਆਪਣੀ ਵੱਲੋਂ ਚਿੱਤ ਹਲਕਾ ਕਰਨ ਲਈ। ਦੁਰਗੇ ਨਾਲ ਹਾਸਾ-ਠੱਠਾ ਕਰਕੇ, ਗੱਪ-ਸ਼ੱਪ ਮਾਰ ਕੇ। ਪਰ ਏਥੇ ਪੁੱਜ ਕੇ ਉਹ ਰਹਿੰਦਾ ਵੀ ਮਿੱਟੀ ਹੋ ਗਿਆ। ਇਕ ਤਾਂ ਉਸ ਨੂੰ ਉਡ ਕੇ ਮਿਲਣ ਵਾਲਾ, ਉਸ ਨਾਲ ਕੌਡ-ਕਬੱਡੀ, ਖਿੱਦੋ-ਖੂੰਟੀ ਖੇਲ੍ਹਣ ਵਾਲਾ ਦੁਰਗਾ ਉਸ ਨੂੰ ਸੱਤ-ਪਰਾਇਆਂ ਨਾਲੋਂ ਵੀ ਵੱਧ ਰੁੱਖਾ ਹੋ ਕੇ ਟੱਕਰਿਆ ਸੀ, ਤੇ ਦੂਜੇ....ਦੂਜੇ ਹੱਟੀ ਅੰਦਰ ਖੜ੍ਹਾ-ਬੈਠਾ ਹਰ ਕੋਈ ਉਸ ਨੂੰ ਦੇਸ਼-ਦੁਸ਼ਮਣ, ਹੱਦੋਂ-ਸਰਹੱਦੋਂ ਪਾਰ ਦਾ ਘੁਸਪੈਠੀਆ, ਕੋਈ ਗ਼ੈਰ-ਮੁਲਕੀ ਬਾਸ਼ਿੰਦਾ ਮਿਥ ਕੇ ਉਸ ਵੱਲ ਨੂੰ ਕੌੜੀ ਅੱਖੇ ਦੇਖ ਰਿਹਾ ਸੀ। ਉਸਨੂੰ ਸਮਝ ਨਹੀਂ ਸੀ ਆਉਂਦੀ ਕਿ ਉਸ ਦੇ ਆਪਣੇ ਹੀ ਪਿੰਡ ਦੇ, ਉਸ ਦੇ ਜਾਣੇ-ਪਛਾਣੇ ਭਰਾ-ਭਾਈ, ਕਿਸ ਕਾਰਨ ਉਸ ਨੂੰ ਕੀ ਦਾ ਕੀ ਆਖਣ ਲੱਗੇ ਪਏ ਸਨ! ਉਸ ਦਾ ਪੱਗ-ਵੱਟਾਂ ਨਾਲੋਂ

ਵੀ ਨੇੜਲਾ ਦੁਰਗਾ ਕਿਉਂ ਉਸ ਉਤੇ ਸੂਹਾਂ ਲੈਣ ਵਰਗੀ ਇਲਜ਼ਾਮ-ਤਰਾਸ਼ੀ ਕਰਦਾ, ਉਸ ਦੀ ਸ਼ਕਲ ਵਰਗੇ ਸਿੱਖਾਂ ਨੂੰ ਸਿੱਪੜੇ ਆਖ ਕੇ, ਉਨ੍ਹਾਂ ਦਾ ਇਕ ਵਾਰ ਫਿਰ '84 ਵਰਗਾ ਇਲਾਜ ਕਰਨ ਦੀ ਧਮਕੀ ਦੇ ਰਿਹਾ ਸੀ!

ਇਹ ਬੀਤੀ ਰਾਤ ਹੈਂਡ-ਫੂਨ ਰਾਹੀਂ ਸੁਣੀ ਬਾਤ-ਵਾਰਤਾ ਦਾ ਕ੍ਰੋਅ ਸੀ, ਜਾਂ ਦੀਨ ਦਿਆਲ ਦੇ ਪੱਟਾਂ 'ਤੇ ਖੁੱਲ੍ਹੀ ਪਈ ਅਖ਼ਬਾਰ ਦੀ ਵੱਡੀ ਸੁਰਖ਼ੀ ਦਾ ਸਹਿਮ, ਕਿ ਦੁਰਗੇ ਦੀ ਹੱਟੀ ਅੰਦਰ ਬੈਠੇ ਮੱਖਣ ਨੇ ਆਪਣੇ ਆਪ ਨੂੰ ਅਜੀਬ ਕਿਸਮ ਦੇ ਦੁਸ਼ਮਣ-ਘੇਰੇ ਅੰਦਰ ਘਿਰਿਆ ਮਹਿਸੂਸ ਕੀਤਾ।

ਤਾਂ ਵੀ, ਕਿੰਨਾ ਸਾਰਾ ਤਾਣ ਲਾ ਕੇ ਉਸਨੇ ਆਪਣਾ ਆਪ ਸੰਭਾਲਿਆ, ਜਿਵੇਂ ਚਾਣਚੱਕ ਹੋਈ ਬੰਬ-ਬਾਰੀ, ਗੋਲਾ-ਬਾਰੀ ਵੇਲੇ ਸੰਭਲਿਆ ਕਰਦਾ ਸੀ, ਅਗਲੇ ਮੋਰਚਿਆਂ 'ਤੇ। ਉਸਨੇ ਤਰਵੀਂ ਤਰਵੀਂ ਨਿਗਾਹ ਹੱਟੀ ਅੰਦਰ ਖੜ੍ਹੇ-ਬੈਠੇ ਸਾਰੇ 'ਹਮਲਾ-ਆਵਰਾਂ' ਤੇ ਸੁੱਟੀ। ਸਾਰੇ ਉਸਦੇ ਜਾਣ-ਪਛਾਣੇ ਜੀਅ ਸਨ। ਕੋਈ ਦੁਰਗੇ ਦਾ ਤਾਇਆ ਲਗਦਾ ਸੀ। ਕੋਈ ਚਾਚਾ, ਕੋਈ ਭਰਾ-ਭਾਈ। ਉਸਦੀ ਰੀਸੇ ਮੱਖਣ ਵੀ ਕਿਸੇ ਨੂੰ ਤਾਇਆ ਕਹਿ ਕੇ ਬੁਲਾਉਂਦਾ, ਕਿਸੇ ਨੂੰ ਚਾਚਾ, ਕਿਸੇ ਨੂੰ ਭਾਅ-ਭਰਾ।

"ਏਹ ਕੀ ਮਾਮਲਾ ਐ ਤਾਇਆ ਜੀ...ਕੇਹੀ ਚੁੱਕ 'ਚ ਆਏ ਬੈਠੇ ਓ...!" ਉਸਨੇ ਦੀਨ ਦਿਆਲ ਨੂੰ ਮੁਖ਼ਾਤਬ ਹੁੰਦਿਆਂ ਪੁੱਛਿਆ—"ਏਹ ਸਿੱਖ ਮੁਸਲਮਾਨ ਤੁਹਾਡੇ ਦੁਸ਼ਮਣ ਕਦ ਦੇ ਬਣ ਗਏ...?"

"ਚੁੱਕ ਚੁਕਾ ਨਈਂ ਹੌਲਦਾਰਾ, ਸੱਚੀ ਗੱਲ ਆ ਏਹ। ਦੁਸ਼ਮਣ ਹੋਰ ਕਿੰਦਾਂ ਦੇ ਹੁੰਦੇ ਆ। ਆਹ ਮੁੰਡਾ ਤਾਂ ਐਮੇਂ ਵਾਧੂ ਦੀ ਚਿੰਜੜੀ ਛੇੜ ਗਿਆ। ਕੀ ਨਾਂ ਲਈ ਦਾ, ਹੋਈ ਬੀਤੀ ਐਮੇਂ ਨਮੇਂ ਸਿਰਿਉਂ ਖੜ੍ਹੀ ਕਰ 'ਤੀ ਪਰ ਮੁਸਲਿਆਂ ਸੋਹਰੀ ਦਿਆਂ ਨੇ ਤਾਂ ਅੱਤ ਚੁੱਕੀ ਪਈ ਆ। ਕਦੀ ਕਿਧਰੇ, ਕਦੀ ਕਿਧਰੇ। ਕੀ ਨਾਂ ਲਈਦਾ, ਆਹ ਹੁਣ ਕੀ ਕੀਤਾ। ਚਲਦੀ ਗੱਡੀ ਸਾਰੀ ਫੂਕ 'ਤੀ, ਰਾਮ ਸੇਵਕ ਜੀਉਂਦੇ ਸਾੜ 'ਤੇ। ਆਹ ਦੇਖ, ਆਹ ਪੜ੍ਹ। ਹੱਦ ਹੋ ਗਈ। ਲੋੜ੍ਹਾ ਆ ਗਿਆ ਲੋੜ੍ਹਾ। ਕੀ ਨਾਂ ਲਈ ਦਾ, ਸਾਡੀ ਈ ਬਿੱਲੀ ਸਾਨੂੰ ਈ ਮਿਆਊਂ! ਸਾਡੇ ਮੁਲਖ ਦਾ ਅੰਨ-ਪਾਣੀ ਖਾ ਕੇ ਸਾਨੂੰ ਈ ਅੱਖਾਂ ਦਿਖਾਉਂਦੇ ਆ, ਸਾਡੇ ਈ ਸਿਰ ਨੂੰ ਆਉਂਦੇ ਆ। ਕੀ ਨਾਂ ਲਈਦਾ, ਅਖੇ ਰਾਮ-ਮੰਦਰ ਨਈਂ...," ਸ਼ੈੱਲਰ ਮਾਲਕ ਦੀਨ ਦਿਆਲ ਚਾਹੁੰਦਾ ਹੋਇਆ ਵੀ ਆਪਣੇ ਆਪ 'ਤੇ ਕਾਬੂ ਨਾ ਰੱਖ ਸਕਿਆ—"ਕੈਸੇ ਨਈਂ ਬਨਨੇ ਦੇਂਗੇ...ਏਨ੍ਹਾਂ ਦੇ ਪੇਏ ਦਾ ਰਾਜ ਆ! ਅਬ ਦੇਂਗੇ ਈਂਟ ਕਾ ਜਵਾਬ ਪੱਥਰ ਸੇਏ...ਅੱਬ ਦੇਖੋ ਬਣਦਾ ਕੀ ਆ...ਪੁਸ਼ਤੋਂ ਭਰ ਯਾਦ ਕਰਨਗੇ ਸਾਲੇ..." ਤੈਸ਼ 'ਚ ਆਇਆ ਦੀਨ ਦਿਆਲ ਹਿੰਦੀ ਪੰਜਾਬੀ ਦੀ ਖਿਚੜੀ ਕਰਦਾ, ਝੱਟ ਬਿੰਦ ਲਈ ਚੁੱਪ ਹੋ ਗਿਆ। ਉਸਦੀ ਉੱਚੀ ਹੋਈ ਸੁਰ ਇਕ ਦਮ ਬੈਠਦੀ ਹੋ ਗਈ। ਇਉਂ ਉਸਨੂੰ ਸਾਹ ਚੜ੍ਹ ਜਾਣ ਕਾਰਨ ਹੋਇਆ ਸੀ ਜਾਂ ਹੁੱਥੂ ਆਉਣ ਕਾਰਨ। ਮੱਖਣ ਦਾ ਇਸ ਵੱਲ ਧਿਆਨ ਨਹੀਂ ਸੀ ਗਿਆ। ਉਸਨੇ ਦੀਨ ਦਿਆਲ ਨੂੰ ਕੁਣਤੀ



 

ਦੀ ਅੰਦਰਲੀ ਜੇਬ 'ਚੋਂ ਇਕ ਰੰਗਦਾਰ ਡੱਬੀ ਕੱਢਦੇ ਜ਼ਰੂਰ ਦੇਖਿਆ। ਪੈਨਸਲ ਸੈੱਲ ਜਿੱਡੀ ਡੱਬੀ ਦਾ ਢੱਕਣ ਲਾਹ ਕੇ ਦੀਨ ਦਿਆਲ ਨੇ ਦੋਨਾਂ ਨਾਸਾਂ 'ਤੇ ਵਾਰੀ ਵਾਰੀ ਰੱਖ ਕੇ ਲੰਮੇ ਸਾਹ ਭਰੇ। ਘੜੀ ਪਲ ਪਿੱਛੋਂ ਉਹ ਫਿਰ ਤੰਦਰੁਸਤ ਸੀ-"ਕੀ ਨਾਂ ਲਈਦਾ, ਹੌਲਦਾਰ ਮੱਖਣ ਸਿਆਂ ਹੈ ਤਾਂ ਮਾੜੀ ਗੱਲ ਏਹ, ਪਰ ਕਰੀਏ ਕੀਈ। ਆਹ ਮੁੰਡੇ ਹੁਣ ਵੱਸੋਂ ਬਾਅਰ ਹੋਏ ਪਏ ਆ। ਕੰਦੇ ਆ ਹੁਣ ਦੇਣਾ ਤਾਂ ਪੈਣਾ ਈ ਆ ਦਾਖੂ-ਦਾਣਾ, ਇਸ ਵਾਰ ਜ਼ਰਾ ਚੰਗੀ ਤਰ੍ਹਾਂ..."। ਉਸਦੀ ਗੱਲ ਵਿਚਕਾਰੋਂ ਟੋਕਦਾ ਦੁਰਗਾ ਫਿਰ ਭੜਕ ਉੱਠਿਆ—"ਜਿੰਦਾਂ ਦਾ ਸਿੱਖਾਂ ਨੂੰ ਦਿੱਤਾ ਸੀਈ ਚੁਰਾਸੀ 'ਚ...।"

"ਓਏ ਤੂੰ ਚੁੱਪ ਵੀ ਕਰਦਾ ਕਿ ਨਈਂ...। ਕੀ ਨਾਂ ਲਈ ਦਾ, ਗੱਲ ਕੋਈ ਹੋਰ ਹੋਣ ਡੋਈ ਆ, ਏਹ ਆਪਣੇ ਈ ਮਾਰੀ ਜਾਂਦਾ ਫੌੜ੍ਹ...।"

ਮੁੜ ਘੜੀ ਚੁਰਾਸੀ ਦਾ ਜ਼ਿਕਰ ਸੁਣ ਕੇ ਹੌਲਦਾਰ ਮੱਖਣ ਸਿੰਘ ਦੇ ਫੌਜੀ ਰੋਹ ਨੇ ਫਿਰ ਉਬਾਲਾ ਖਾਧਾ। ਥੋੜ੍ਹੀ ਕੁ ਜ਼ਰਬ ਇਸ ਨੂੰ ਉਸਦੇ ਸਿੱਖ ਹੋਣ ਨੇ ਦੇ ਦਿੱਤੀ। ਝੱਟ-ਪੱਟ ਉਸਨੇ ਜਵਾਬੀ ਕਾਰਵਾਈ ਕਰਨ ਲਈ ਕਮਰ ਕਸ ਲਈ। ਸੂਬੇਦਾਰ ਗਿਆਨ ਸਿੰਘ ਨਾਲ ਆਮ ਕਰਕੇ ਹੁੰਦੀ ਰਹਿੰਦੀ ਗਿਆਨ-ਗੋਸ਼ਟ ਰਾਹੀਂ ਸਿੱਖੇ ਸਮਝੇ ਬੋਲ ਉਸਨੇ ਸਿੱਧੇ ਦੀਨ ਦਿਆਲ ਵੱਲ ਨੂੰ ਸੇਧ ਦਿੱਤੇ। ਉਸਨੇ ਕਹਿਣਾ ਚਾਹਿਆ—'ਤਾਇਆ ਦੀਨ ਦਿਆਲਾ, ਏਹ ਦੁਰਗਾ ਆਪਣੇ ਫੌੜ੍ਹ ਨਈਂ ਮਾਰਦਾ, ਤੇਰੀ ਸਿੱਖਮੱਤ ਦਾ ਈ ਚਰਥਾ ਕਰਦਾ ਆ, ਤੇਰੀ ਗੁਰਦੱਖ਼ਣਾ ਦਾ। ਤੇਰੇ ਅਰਗੇ ਘੜੰਮ-ਚੋਧਰੀਆਂ ਸਾਰਾ ਮੁਲਖ਼ ਲੀਰਾਂ ਕੀਤਾ ਪਿਆ, ਲੀਰਾਂ। ਕਿਧਰੇ ਧਰਮਾਂ-ਮਜ਼ਬ੍ਹਾਂ 'ਚ ਵੰਡ ਕੇ, ਕਿਧਰੇ ਜਾਤਾਂ-ਫਿਰਕਿਆਂ ਦੀ ਕੂਚੀ ਫੇਰ ਕੇ। ਏਹ ਚੜੀ-ਚੁਰਾਸੀ ਵੀ ਤੂੰ ਈ ਏਦ੍ਹੇ ਮੂੰਹ 'ਚ ਪਾਈ ਐ। ਹੁਣ ਮੰਦਰ ਮੁੱਦਾ, ਮਸਜਦ ਮੁੱਦਾ, ਰੇਲ-ਗੱਡੀ ਦੀ ਸਾੜ-ਫੂਕ ਵੀ ਤੂੰ ਈਂ ਏਦ੍ਹੇ ਸਿਰ 'ਚ ਤੁੰਨੀ ਜਾਨਾਂ। ਨਈਂ ਮੇਰੇ ਲਈ ਕੇੜ੍ਹਾ ਏਹ ਓਪਰਾ। ਮੈਂ ਕੇੜ੍ਹਾ ਜਾਣਦਾ ਨਈਂ ਏਨੂੰ, ਕਿੰਨੇ ਕੁ ਪਾਣੀਆਂ 'ਚ ਆ ਏਹ...!'

ਇਹ ਦੀਨ ਦਿਆਲ ਦੀ ਬਜ਼ੁਰਗੀ ਦਾ ਆਲਮ ਸੀ ਜਾਂ ਹੌਲਦਾਰ ਮੱਖਣ ਸਿੰਘ ਅੰਦਰਲੇ ਫੌਜੀ ਅਨੁਸ਼ਾਸਨ ਦੀ ਰੋਕ ਟੋਕ ਕਿ ਜੀਭ ਤੱਕ ਖ਼ਿਸਕ ਆਏ ਤਲਖ਼ੀ ਭਰ ਬੋਲ, ਉਸਨੇ ਆਪਣੇ ਬੁੱਲ੍ਹਾਂ ਤੋਂ ਬਾਹਰ ਨਾ ਕਿਰਨ ਦਿੱਤੇ।

ਦੁਰਗੇ ਦੀ ਹੱਟੀ ਅੰਦਰਲੇ ਜੰਗ ਵਰਗੇ ਮਾਹੌਲ ਨੂੰ ਪੀਸ-ਏਰੀਆ ਬਣਾਉਣ ਲਈ ਉਸਨੇ ਆਪਣੇ ਢੰਗ ਨਾਲ ਮੋੜਾ ਦੇ ਲਿਆ। ਆਪਣੇ ਅੰਦਰਲੀ ਸਾਰੀ ਹਲਚਲ ਨੂੰ ਪੂਰੀ ਤਰ੍ਹਾਂ ਕਾਬੂ ਕਰਕੇ, ਉਸਨੇ ਦੁਰਗੇ ਵੱਲ ਸਿੱਧਾ ਝਾਕਦਿਆਂ ਮੁਸਕਰਾਉਂਦੇ ਨੇ ਪੁੱਛਿਆ—"ਕਿਉਂ ਦੁਰਗਿਆ ਤੂੰ ਕਿੰਨੇ ਕੁ ਸਿੱਖ ਮਾਰੇ ਸੀਈ ਚੁਰਾਸੀ 'ਚ...? ਉਦੋਂ ਤਾਂ ਆਪਾਂ 'ਕੱਠੇ ਪੜ੍ਹਦੇ ਸੀ ਦਸੂਏ, ਅੱਠਮੀ 'ਚ...।" ਇਉਂ ਆਖਦਾ ਮੱਖਣ ਜਿਵੇਂ ਦੁਰਗੇ ਨੂੰ ਚੇਤੇ ਕਰਵਾ ਰਿਹਾ ਹੋਵੇ-'ਬੰਦਾ ਤਾਂ ਕੀ, ਤੈਤੋਂ ਤਾਂ ਇਕ ਸਿੱਖ ਦੇ ਚਪੇੜ ਨਈਂ ਸੀ ਮਾਰੀ ਗਈ...।'



 

ਦੁਰਗੇ ਨੇ ਮੱਖਣ ਦੀ ਲਾਈ ਟਕੋਰ ਸਮਝ ਕੇ ਧੌਣ ਨੀਵੀਂ ਪਾ ਲਈ। ਉਸ ਨੂੰ ਬੇਦੀ ਮਾਸਟਰ ਦੀ ਸਮਾਜਿਕ ਦੀ ਘੰਟੀ ਸਮੇਂ ਹੋਈ ਵਾਪਰੀ ਅਜੇ ਕਲ੍ਹ ਵਾਪਰੀ ਘਟਨਾ ਵਾਂਗ ਚੇਤੇ ਆ ਗਈ। ...ਨਾ ਮੱਖਣ ਨੂੰ ਸਮਾਜਿਕ ਦਾ ਪਾਠ ਚੇਤੇ ਸੀ, ਨਾ ਦੁਰਗੇ ਨੂੰ। ਹੋਰ ਵੀ ਕਈ ਸਨ ਉਨ੍ਹਾਂ ਵਰਗੇ। ਸਾਰੇ ਕਮਰਿਉਂ ਬਾਹਰ ਖੜ੍ਹੇ ਸਨ ਲਾਈਨ ਬਣਾ ਕੇ, ਹੱਥਾਂ 'ਚ ਐੱਮ-ਬੀ-ਡੀਆਂ ਲਈ। ਜਿਹੜਾ ਜਿਹੜਾ ਕੋਈ ਅਟਕਲ ਪੱਚੂ ਮਾਰੀ ਜਾਂਦਾ, ਉਸਨੂੰ ਅੰਦਰ ਬੈਠਣ ਦੀ ਆਗਿਆ ਮਿਲੀ ਜਾਂਦੀ। ਦੁਰਗੇ-ਮੱਖਣ ਤੋਂ ਏਨਾ ਵੀ ਨਾ ਹੋਇਆ। ਘੰਟੀ ਮੁੱਕਣ 'ਤੇ ਬੇਦੀ ਮਾਸਟਰ ਨੇ ਦੋਨਾਂ ਦੋਨਾਂ ਨੂੰ ਹਲਕੀ ਜਿਹੀ ਫਿਟਕਾਰ ਪਾਉਂਦਿਆਂ ਕਿਹਾ ਸੀ-"ਤੁਸੀ ਆਲਮਪੁਰੀਓ ਢੀਠੋ, ਇਕੋ ਥਾਂ ਦਾ ਗੁੱਦੜ ਮਾਲ! ਸ਼ਰਮ ਕਰੋ ਸ਼ਰਮ। ਚਲੋ ਮਾਰੋ ਇਕ ਇਕ ਚਪੇੜ ਇਕ ਦੂਜੇ ਦੇ ਮੂੰਹ 'ਤੇ....।" ਮੱਖਣ ਨੇ ਤਾਂ ਖ਼ੈਰ ਸਹਿੰਦੀ ਸਹਿੰਦੀ ਚੁਪੇੜ ਮਾਰ ਈ ਦਿੱਤੀ ਸੀ ਦੁਰਗੇ ਦੇ, ਨਾ ਬਹੁਤੀ ਕੱਸਵੀਂ, ਨਾ ਬਹੁਤੀ ਪੋਲੀ। ਪਰ, ਦੁਰਗੇ ਨੇ ਜਿਵੇਂ ਮੱਖਣ ਦੀ ਗੱਲ੍ਹ 'ਤੇ ਪੋਚਾ ਜਿਹਾ ਦਿੱਤਾ ਹੋਵੇ ਤਿਲਕਵਾਂ ਜਿਹਾ। ਪਿਆਰ ਜਿਹਾ ਦਿੱਤਾ ਹੋਵੇ ਖੁੱਲ੍ਹੇ ਹੱਥ ਨਾਲ। ਉਸਦੀ ਇਸ ਢਿੱਲ-ਮੱਠ 'ਤੇ ਬੇਦੀ ਮਾਸਟਰ ਦਾ ਗੁੱਸਾ ਪੂਰੇ ਸੌ ਨੰਬਰ 'ਤੇ ਪਹੁੰਚ ਗਿਆ ਸੀ। ਕਾੜ੍ਹ ਕਰਦੀ ਚੁਪੇੜ ਦੁਰਗੇ ਦੀ ਸੱਜੀ ਗੱਲ੍ਹ 'ਤੇ ਮਾਰਦੇ ਨੇ ਕਿਹਾ-"ਹੈਦਾਂ ਨਈਂ ਐਦਾਂ...।"

ਚਾਣਚੱਕ ਵੱਜੇ ਲੱਫੜ ਨਾਲ ਬੌਂਦਲੇ ਦੁਰਗੇ ਨੇ ਉਸ ਦਿਨ ਛੁੱਟੀ ਵੇਲੇ ਤਕ ਨਿੰਮੋਝਾਣ ਹੋਏ ਨੇ, ਕਿਸੇ ਸਾਹਮਣੇ ਅੱਖ ਨਹੀਂ ਸੀ ਚੁੱਕੀ।

...ਦੁਰਗੇ ਨੂੰ ਸਿਰ ਸੁੱਟੀ ਬੈਠਾ ਦੇਖ ਕੇ ਸ਼ੈੱਲਰ ਮਾਲਕ ਦੀਨ ਦਿਆਲ ਨੇ ਵਾਰਤਾ ਬਦਲ ਲਈ—"ਹੋਰ ਸੁਣਾ ਫੇਏ ਮੱਖਣ ਸਿਆਂ ਕਦ ਆਇਆਂ, ਕਿੰਨੀ ਕੁ ਛੁੱਟੀ ਆ...? ਕੀ ਨਾਂ ਲਈ ਦਾ, ਅੱਜ ਕੱਲ੍ਹ ਕਿਥੇ ਹੁੰਨਾਂ...?"

'ਜੇ. ਕੇ. 'ਚ ਹੁੰਨਾਂ, ਕਾਰਗਿਲ ਬਾਡਰ 'ਤੇ...ਕਲ੍ਹ ਈ ਆਇਆਂ, ਹੈਅ ਮੀਨ੍ਹੇ ਕੁ ਦੀ ਛੁੱਟੀ...', ਦੀਨ ਦਿਆਲ ਦੇ ਪੁੱਛੇ ਦੋ-ਤਿੰਨ ਇਕੱਠੇ ਪ੍ਰਸ਼ਨਾਂ ਦਾ ਉੱਤਰ ਤਾਂ ਉਸ ਨੇ ਇਹ ਦੇਣਾ ਸੀ। ਪਰ, ਉਸਦੀ ਜੀਭ ਤਕ ਆਏ ਬੋਲ ਉਸਦੇ ਬੁਲ੍ਹਾਂ ਅੰਦਰ ਹੀ ਕਿਧਰੇ ਠਾਕੇ ਗਏ। ਉਸਦਾ ਥੋੜ੍ਹਾ ਕੁ ਖੁੱਲ੍ਹਿਆ ਮੂੰਹ, ਖੁੱਲ੍ਹੇ ਦਾ ਖੁੱਲ੍ਹਾ ਰਹਿ ਗਿਆ। ...ਬਾਤ-ਚੀਤ ਦੀ ਧੁਰੀ ਬਦਲ ਜਾਣ ਕਾਰਨ ਹੱਟੀ ਅੰਦਰ ਜੁੜੀ ਭੀੜ ਕਿਰਨਮ-ਕਿਰਨੀ ਪਿਛਲੇ ਦਰਵਾਜਿਉਂ ਖ਼ਿਸਕਣ ਲੱਗ ਪਈ ਸੀ। ਹਰ ਇਕ ਦੀ ਮੁੱਠ 'ਚ ਇਕ ਇਕ ਤ੍ਰਿਸ਼ੂਲ, ਤਿੱਖਾ ਨੋਕੀਲਾ। ਕੋਈ ਛੋਟਾ ਕੋਈ ਵੱਡਾ। ਇਨ੍ਹਾਂ ਵੱਲ ਵੇਖਦੇ ਮੱਖਣ ਦੀ ਸੁਰਤੀ-ਬਿਰਤੀ ਹੋਰ ਵੀ ਛੰਡੀ ਗਈ। ਦੇਹ-ਜਾਨ ਹੋਰ ਵੀ ਪੱਛੀ ਗਈ। ਓੜਕ-ਛੋਹਾ ਬੈਠਾ ਉਹ ਸਟੂਲ ਤੋਂ ਡਿਗਣ ਕੰਢੇ ਪੁੱਜ ਗਿਆ। ਉਸਨੂੰ ਲੱਗਾ, ਉਸਦੇ ਦਿਲ-ਦਿਮਾਗ਼ 'ਤੇ ਪਿਆ ਬੋਝ, ਉਸ ਉਤੇ ਹੋਰ ਵੀ ਦਾਬੂ ਹੋਣ ਲੱਗ ਪਿਆ ਹੈ। ਉਸ ਨੂੰ ਆਪਣਾ ਆਪ, ਆਪਣੇ ਅੰਗ ਪੈਰ ਜਿਵੇਂ ਕਾਬੂ ਤੋਂ ਬਾਹਰ ਹੁੰਦੇ ਲੱਗੇ। ਰਾਤ ਸੁਣੀ ਬਾਤ-ਵਾਰਤਾ ਉਸਦੇ ਕੰਨਾਂ ਦੀ ਬਜਾਏ ਸਿਰ 'ਚ ਗੂੰਜਣ ਲੱਗ ਪਈ। ਉਸਦਾ ਅੰਦਰ



 

ਮੱਲੀ ਬੈਠੇ ਬੋਲ ਆਪ-ਮੁਹਾਰੇ ਉਸਦੇ ਮੂੰਹੋਂ ਤਿਲਕ ਗਏ। ਬਿਲਕੁਲ ਉਸੇ ਢੰਗ ਨਾਲ ਜਿਵੇਂ ਸੁਣੇ ਸਨ ਰਾਤੀਂ—"ਤ੍ਰਿਸ਼ੂਲ ਸਾਬ੍ਹ ਜੀਈ, ਆਦਾਬ ਅਰਜ਼ ਐ....ਆਦਾਬ ਅਰਜ਼ ਐ....।" ਪਲ ਕੁ ਭਰ ਚੁੱਪ ਰਹਿ ਕੇ ਉਸਨੇ ਦੂਜੀ ਆਵਾਜ਼ ਦੀ ਸੁਰ ਕੱਢੀ—"ਸ੍ਰੀਮਾਨ ਖੰਜਰ ਜੀ, ਨਮਸਕਾਰੱਮ...ਨਮਸਕਾਰੱਮ...।" ਫਿਰ ਵਾਰੀ ਵਾਰੀ ਇਨ੍ਹਾਂ ਦੋਨਾਂ ਵਾਕਾਂ ਨੂੰ ਉਸਨੇ ਕਈ ਵਾਰ ਦੁਹਰਾਇਆ। ਬੋਲਦਾ-ਦੁਹਰਾਉਂਦਾ ਉਹ ਘੜੀ-ਪਲ ਪਿੱਛੋਂ ਰੋਣ-ਡੁਸਕਣ ਲੱਗ ਪਿਆ। ਉਸਦੀ ਭਲੀ ਚੰਗੀ ਆਵਾਜ਼ ਇਕ ਦਮ ਬੈਠਦੀ ਹੋ ਗਈ, ਉਸਦੀ ਬੱਝ ਗਈ ਘਿੱਗੀ 'ਚੋਂ ਥਰਕਦੇ ਬੋਲ ਫਿਰ ਵੀ ਵਾਰ ਵਾਰ ਆਖੀ ਜਾ ਰਹੇ ਸਨ-"ਸ੍ਰੀ ਮਾਨ ਖੰਜਰ ਜੀ, ਤ੍ਰਿਸ਼ੂਲ ਸਾਬ੍ਹ ਜੀ, ਆ ਪੁੱਜੇ ਓਂ ਐਥੇ ਤਕ ਵੀ...ਐਥੇ ਸਾਡੇ ਪਿੰਡ, ਸਾਡੇ ਦੁਰਗੇ ਦੀ ਹੱਟੀ ਤਕ ਵੀ...ਹੁਣ ਨਈਂ ਬਚਦਾ ਦੁਰਗਾ...ਹੁਣ ਨਈਂ ਬਚਦਾ ਮੱਖਣ...ਹੁਣ ਨਈਂ ਬਚਦਾ ਮੁਲਕ...ਹੁਣ ਹੋਣਗੀਆਂ ਲੀਰਾਂ...ਹੁਣ ਬਣੂ ਚੁਰਾਸੀ ਹਰ ਥਾਂ...।"

ਹੱਟੀ ਅੰਦਰੋਂ ਬਾਹਰ ਜਾਂਦੇ ਪੈਰਾਂ ਦੀ ਆਹਟ ਦੌਰਾਨ ਮੱਖਣ ਹੋਰ ਪਤਾ ਨਹੀਂ ਕੀ ਕੁਝ ਬੋਲਦਾ ਰਿਹਾ—ਕਦੀ ਉੱਚੀ ਸੁਰ 'ਚ ਕਦੀ ਧੀਮੀ ਆਵਾਜ਼ ਨਾਲ। ਇਸ ਵੱਲ ਨਾ ਦੁਰਗੇ ਦਾ ਧਿਆਨ ਗਿਆ ਸੀ, ਨਾ ਦੀਨ ਦਿਆਲ ਦਾ। ਉਹ ਦੋਵੇਂ ਤ੍ਰਿਸ਼ੂਲ-ਦੀਖਸ਼ਾ ਦੇ ਸ੍ਰੀ-ਗਨੇਸ਼ ਅੰਦਰ ਪੂਰੇ ਦੇ ਪੂਰੇ ਰੁੱਝੇ ਰਹੇ ਸਨ।

ਪਿਛਲੇ ਦਰਵਾਜ਼ਿਉਂ ਕਰੀਬ ਕਰੀਬ ਸਭ ਦੇ ਚਲੇ ਜਾਣ ਪਿੱਛੋਂ ਦੀਨ ਦਿਆਲ ਨੇ ਮੱਖਣ ਵੱਲ ਨੂੰ ਬੇਹੱਦ ਕੌੜ ਜਿਹੀ ਨਾਲ ਦੇਖਿਆ। ਉਵੇਂ ਹੀ ਦੁਰਗੇ ਨੇ। ਨੀਵੀਂ ਪਾਈ ਬੈਠਾ ਮੱਖਣ ਉਨ੍ਹਾਂ ਨੂੰ ਨਾ ਹੁਣ ਕੁਝ ਬੋਲਦਾ ਲੱਗਾ, ਨਾ ਚੁੱਪ ਹੋਇਆ ਜਾਪਿਆ। ਉਸਦੇ ਹਿਲਦੇ-ਫਰਕਦੇ ਬੁਲ੍ਹ ਜਿਵੇਂ ਆਪਣੇ ਆਪ ਨਾਲ ਗੱਲਾਂ ਕਰ ਰਹੇ ਸਨ। ਉਹ ਵੀ ਪਲ-ਛਿਣ ਪਿੱਛੋਂ ਹਿੱਲਣੇ ਬੰਦ ਹੋ ਗਏ। ਝੱਟ ਹੀ ਉਸਦੀ, ਤਿਲਮਲਾਏ ਜਿਹੇ ਬੈਠੇ ਦੀ ਨੀਵੀਂ ਪਈ ਧੌਣ, ਸਾਵਧਾਨ ਹੋਈ ਮੁੜ ਤੋਂ ਸਿੱਧੀ ਹੋ ਕੇ ਦੀਨ ਦਿਆਲ ਵੱਲ ਨੂੰ ਘੁੰਮ ਗਈ। ਸ਼ਾਇਦ ਉਸਨੂੰ ਚੇਤੇ ਆ ਗਿਆ ਸੀ, ਘੜੀ ਪਲ ਪਹਿਲਾਂ ਦੀਨ ਦਿਆਲ ਨੇ ਉਸਤੋਂ ਪੁੱਛਿਆ ਸੀ—"ਮੱਖਣ ਸਿਆਂ ਕਦ ਆਇਆਂ, ਕਿੰਨੀ ਕੁ ਛੁੱਟੀ ਆ, ਕਿੱਥੇ ਹੁੰਨਾਂ ਅੱਜ ਕਲ੍ਹ...?" ਇਸ ਦਾ ਉੱਤਰ ਦੇਣ ਲਈ ਕਹਿਣਾ ਤਾਂ ਉਸਨੇ ਇਹ ਸੀ—'ਜੇ. ਕੇ. 'ਚ ਹੁੰਨਾਂ, ਕਾਰਗਿਲ ਬਾਡਰ 'ਤੇ, ਪਰਸੋਂ ਈ ਆਇਆਂ, ਹੈਅ ਮੀਨ੍ਹੇ ਕੁ ਦੀ ਛੁੱਟੀ..।" ਪਰ, ਉਸਦੇ ਮੂੰਹੋਂ ਨਿਕਲਿਆ ਉੱਤਰ, ਉਸ ਅੰਦਰ ਜਮ੍ਹਾਂ ਹੋਏ ਗੁੱਭ-ਗੁਬਾਰ ਕਾਰਨ ਬਿਲਕੁਲ ਵੱਖਰੀ ਤਰ੍ਹਾਂ ਦੇ ਪ੍ਰਸ਼ਨ ਵਿਚ ਬਦਲ ਗਿਆ। ਵਿਹੜੇ 'ਚੋਂ ਸਭ ਤੋਂ ਸਿਆਣੇ ਗਿਣੇ ਜਾਂਦੇ, ਦੁਰਗੇ ਦੇ ਤਾਏ ਦੀਨ ਦਿਆਲ ਨੂੰ ਉਸ ਨੇ ਸਪਾਟ ਪੁੱਛ ਲਿਆ—"ਤਾਇਆ, ਆਹ ਅਸਤਰ-ਸ਼ਸਤਰ ਕਾਹਤੋਂ ਚੁੱਕੀ ਫਿਰਦੇ ਆ ਮੁੰਡੇ...ਪਹਿਲੋਂ ਤਾਂ ਕਦੀ ਦੇਖੇ ਨਈਂ ਏਨ੍ਹਾਂ ਕੋਲ, ਹੁਣ ਕੀ ਲੋੜ ਪੈ ਗਈ...?"

ਥੋੜ੍ਹਾ ਕੁ ਸਹਿਜ ਹੋਇਆ ਦਿਸਦਾ ਦੀਨ ਦਿਆਲ ਇਕ ਦਮ ਤ੍ਰਭਕ ਗਿਆ। ਔਖੋਰਾਣੀ ਕੁਰਸੀ ਨਾਲ ਲਾਈ ਢੋਅ ਬਿਲਕੁਲ ਸਿੱਧੀ ਕਰ ਲਈ। ਸਿੱਧ-ਪੱਧਰੇ ਮੱਖਣ



 

ਤੋਂ ਉਸਨੂੰ ਅਜਿਹੀ ਵਲੇਂਵੇਂਦਾਰ ਪੁੱਛ ਦੀ ਕਦਾਚਿਤ ਵੀ ਆਸ ਨਹੀਂ ਸੀ। ਉਸਦੀ ਸਮਝ ਸੀ ਕਿ ਹੱਦਾਂ-ਸਰਹੱਦਾਂ 'ਤੇ ਲੜਨ-ਮਰਨ ਵਾਲੇ ਅਮਲੇ ਨੂੰ ਮੁਲਕ ਅੰਦਰਲੀ ਰਾਜਨੀਤੀ, ਕੂਟਨੀਤੀ ਦਾ ਬਹੁਤਾ ਗਿਆਨ ਨਹੀਂ ਹੁੰਦਾ। ਉਹਦੇ ਲਈ ਤਾਂ ਸਭ ਕੁਝ ਦੇਸ਼ ਹੁੰਦਾ ਐ, ਜਾਂ ਫਿਰ ਦੁਸ਼ਮਣ। ਸਾਹਮਿਉਂ ਆਏ ਫ਼ਾਇਰ ਦਾ ਉੱਤਰ ਗੋਲੀ ਦਾਗ ਕੇ ਦਿੱਤਾ ਤੇ ਬੱਸ...। ਉਸ ਤਰ੍ਹਾਂ ਦੇ ਕਿਆਸੇ ਮੱਖਣ ਦੀ ਸਪਾਟ ਪੁੱਛ ਪਿੱਛੇ ਉਸ ਨੂੰ ਕੋਈ ਡੂੰਘੀ ਰਮਜ਼ ਲੁਕੀ ਛਿਪੀ ਜਾਪੀ। ਸਾਵਧਾਨ ਹੋ ਕੇ ਬੈਠਦੇ ਨੇ ਉਸਨੇ ਚੁੰਨ੍ਹੀ ਕੀਤੀ ਨਿਗ਼ਾਹ ਸਿੱਧੀ ਮੱਖਣ ਦੇ ਚਿਹਰੇ 'ਤੇ ਗੱਡ ਦਿੱਤੀ। ਉਸ ਵੱਲ ਟਿਕਟਿਕੀ ਲਾਈ ਦੇਖਦਾ ਝੱਟ-ਪੱਟ ਕਹਿਣ ਹੀ ਲੱਗਾ ਸੀ-'ਹਿੰਦੂਤਵ ਦੇ ਵਾਧੇ ਲਈ...ਹਿੰਦੂ ਰਾਜ ਦੀ ਸਥਾਪਤੀ ਲਈ...।' ਪਰ, ਮੱਖਣ ਦੇ ਚਿਹਰੇ 'ਤੇ ਕਿਸੇ ਵੀ ਕਿਸਮ ਦਾ ਛਲ-ਕਪਟ ਨਾ ਦਿਸਣ 'ਤੇ ਉਸਨੇ ਇਵੇਂ ਦੀ ਉੱਤਰ ਬਣਤਰ ਥੋੜ੍ਹੀ ਕੁ ਬਦਲ ਲਈ। ਹੁਣ ਉਸਨੇ ਕਹਿਣਾ ਸੀ—'ਹਿੰਦੂ ਧਰਮ ਦੀ ਰਾਖੀ ਕਰਨ ਲਈ, ਹੋਰ ਕਾਦ੍ਹੇ ਲਈ...!' ਝੱਟ ਉਸਨੂੰ ਇਹ ਵਾਕ ਵੀ ਸ਼ੱਕੀ ਜਿਹਾ ਜਾਪਿਆ। ਉਸਨੂੰ ਲੱਗਾ, ਉਸ ਵੱਲ ਨੂੰ ਨਿਰੰਤਰ ਦੇਖਦੇ ਮੱਖਣ ਨੇ ਫਿਰ ਉਸਨੂੰ ਅਗਾਊਂ ਵਗਲ਼ ਲਿਆ ਹੈ। ਉਸਨੂੰ ਬਿਨਾਂ ਝਿਜਕ ਆਖ ਦਿੱਤਾ ਹੈ—'ਹਿੰਦੂ ਧਰਮ ਦੀ ਰਾਖੀ ਕਰਨ ਲਈ ਜਾਂ ਗ਼ੈਰ-ਹਿੰਦੂ ਲੋਕਾਂ ਦਾ ਕਤਲੇਆਮ ਕਰਨ ਲਈ...।'

ਮੱਖਣ ਦੇ ਅਣਬੋਲੇ ਬੋਲਾਂ ਨੇ ਆਪਣੀ ਮਨੋਬਚਨੀ ਅੰਦਰ ਘਿਰੇ ਦੀਨ ਦਿਆਲ ਨੂੰ ਪਲ ਦੀ ਪਲ ਜਿਵੇਂ ਲਾਚਾਰ ਕਰ ਦਿੱਤਾ ਹੋਵੇ। ਉਸਦੀ ਹੋਂਦ ਸਾਹਮਣੇ ਉਸਨੂੰ ਆਪਣਾ ਆਪ ਹੀਣਾ-ਹੀਣਾ, ਛੋਟਾ-ਛੋਟਾ ਲੱਗਣ ਲੱਗ ਪਿਆ। ਤਾਂ ਵੀ ਉਸ ਅੰਦਰਲਾ ਮਹੰਤੀ ਹੱਠ ਕਿਸੇ ਵੀ ਤਰ੍ਹਾਂ ਛਿੱਥਾ ਨਾ ਪਿਆ। ਸਗੋਂ ਮੱਖਣ ਵੱਲ ਨੂੰ ਹੋਰੂੰ-ਹੋਰੂੰ ਝਾਕਦਾ ਹੋਰ ਵੀ ਤਿੱਖੀ ਜ਼ਰਬ ਪਾ ਗਿਆ। ਉਸਦੀ ਭਲੀ-ਚੰਗੀ ਸੁਰ, ਪੂਰਾ ਤੈਸ਼ ਖਾ ਕੇ ਮੱਖਣ ਵੱਲ ਨੂੰ ਉੱਲਰੀ—"ਤੂੰ ਕੀ ਲੈਣਾ ਏਸ ਗੱਲ'ਚੋਂ...! ਏਹ ਤੇਰਾ ਨਈਂ ਸਾਡਾ ਮਸਲਾ ਐ, ਸਾਡੇ ਧਰਮ ਦਾ...। ਕੀ ਨਾਂ ਲਈ ਦਾ, ਅਸੀਂ ਕਦੀ ਪੁੱਛਿਆ ਤੇਰਾ ਪੇਟੇ ਗਾਤਰਾ ਕਿਉਂ ਪਾਈ ਫਿਰਦਆ...! ਤ੍ਰਿਸ਼ੂਲ ਬੜੇ ਚੁਭੇ ਆ ਤੈਨੂੰ...। ਤੂੰ ਆਪਣੀ ਛੁੱਟੀ ਕੱਟ ਤੇ ਵਗਦਾ ਹੋ। ਹੋਰ ਨਾ ਸ਼ਕੈਤ ਕੁਰਆ ਬੈਂਈਂ...। ਕੀ ਨਾਂ ਲਈ ਦਾ, ਭਲੀ ਚੰਗੀ ਨੌਕਰੀਉਂ ਵੀ ਜਾਂਦਾ ਲੱਗੇਂਗਾ...।"

ਦੀਨ ਦਿਆਲ ਦੀ ਬੇ-ਫ਼ਿਕਰ ਚੋਭ, ਮੱਖਣ ਦੇ ਆਰ-ਪਾਰ ਲੰਘ ਗਈ। ਉਸਦਾ ਦਿਲ-ਸੀਨਾ, ਸਮਝ-ਸੂਝ ਸਭ ਕੁਝ ਜਿਵੇਂ ਜ਼ਖ਼ਮੀਂ ਹੋ ਗਏ ਹੋਣ। ਨਾ ਉਹ ਹੱਟੀ ਅੰਦਰ ਬੈਠਣ ਜੋਗਾ ਰਿਹਾ, ਨਾ ਉਠ ਕੇ ਚਲੇ ਜਾਣ ਦੀ ਹਿੰਮਤ ਬਚੀ। ਉਸਨੂੰ ਲੱਗਾ ਉਸ ਉਤੇ ਗਸ਼ਤ-ਡਿਊਟੀ ਕਰਦੇ 'ਤੇ ਕਿਸੇ ਘੁਸਪੈਠੀਏ ਨੇ ਚਾਣਚੱਕ ਫ਼ਾਇਰ ਖੋਲ੍ਹ ਦਿੱਤਾ ਹੈ। ਤੇ...ਤੇ ਅੱਗੋਂ ਜਵਾਬੀ ਕਾਰਵਾਈ ਕਰਨ ਲਈ ਸਾਰੀ ਟੁਕੜੀ ਸਮੇਤ ਉਸਨੇ ਥਾਂ ਸਿਰ ਪੁਜ਼ੀਸ਼ਨ ਲੈ ਲਈ ਹੈ। ਕੰਨਾਂ ਨੂੰ ਲੱਗੇ ਹੈੱਡ ਫੋਨ ਨੂੰ ਠੁਕ-ਸਿਰ ਕਰਨ ਲਈ ਉਸਦੇ ਦੋਨੋਂ ਹੱਥ ਹਰਕਤ 'ਚ ਆਏ ਹਨ। ...ਹਰਕਤ 'ਚ ਆਏ ਦੋਨੋਂ ਹੱਥ ਪਹਿਲਾਂ ਸਿਰ ਤਕ ਪੁੱਜੇ ਹਨ, ਫਿਰ ਬਗਲ-ਮੋਢੇ ਤਕ। ਪਰ...ਪਰ ਉਸਦਾ ਮੋਢਾ, ਸਿਰ, ਬਗਲ ਸਭ



 

ਤਾਂ ਖ਼ਾਲੀ ਸਨ। ਝੱਟ ਹੀ ਉਸਨੂੰ ਹੱਦ-ਸਰਹੱਦ ਦੀ ਥਾਂ ਆਪਣੇ ਪਿੰਡ, ਆਪਣੇ ਲੰਗੋਟੀਦਾਰ ਦੁਰਗੇ ਦੀ ਹੱਟੀ 'ਚ ਬੈਠੇ ਹੋਣ ਦਾ ਅਹਿਸਾਸ ਪਰਤ ਆਇਆ। ਹੱਟੀ ਅੰਦਰ ਉਹ ਸਿਰਫ਼ ਤਿੰਨ ਜਣੇ ਬਾਕੀ ਸਨ—ਦੁਰਗਾ ਉਸਦੇ ਸਾਹਮਣੇ ਵਿਛੀ ਬੋਰੀ 'ਤੇ ਬੈਠਾ ਸੀ ਪੈਰਾਂ-ਭਾਰ। ਦੀਨ ਦਿਆਲ, ਤਾਇਆ ਦੀਨ ਦਿਆਲ ਸੱਜੇ ਹੱਥ ਡਿੱਠੀ ਕੁਰਸੀ 'ਤੇ। ਸਾਰੇ ਆਪਣੀ ਆਪਣੀ ਚੁੱਪ 'ਚ ਡੂੰਘੇ, ਬਹੁਤੇ ਡੂੰਘੇ ਉਤਰ ਗਏ ਸਨ।

ਤਿੰਨੋਂ ਇਕ ਦੂਜੇ ਦੇ ਵਾਕਫ਼ਕਾਰ ਹੁੰਦੇ ਹੋਏ ਵੀ ਅਜਨਬੀ ਬਣੇ ਬੈਠੇ ਸਨ। ਸਭ ਦੇ ਭਾਰੇ-ਭਰਵੇਂ ਸਾਹ ਜਿਵੇਂ ਇਕ ਦੂਜੇ ਨੂੰ ਟੋਹਣ-ਪਰਖਣ ਅੰਦਰ ਰੁੱਝੇ ਹੋਏ ਸਨ।

ਮੱਖਣ ਨੂੰ ਇਵੇਂ ਦੀ ਸਾਹ-ਘੁੱਟਵੀਂ ਸਥਿਤੀ ਹੋਰ ਵੀ ਬੇ-ਚੈਨ ਕਰ ਗਈ। ਬੇ-ਚੈਨ ਤੇ ਉਦਾਸ। ਗੁੰਮ-ਸੁੰਮ ਹੋਇਆ ਉਹ ਹੱਟੀ ਅੰਦਰੋਂ ਉਠ ਕੇ ਬਾਹਰ ਆ ਗਿਆ। ਉਸਦੇ ਲੜਕਦੇ-ਡੋਲਦੇ ਕਦਮ ਲਹਿੰਦੀ ਬਾਹੀ ਆਪਣੇ ਘਰ ਵੱਲ ਨੂੰ ਹੋ ਤੁਰੇ। ਘਰ ਵੱਲ ਨੂੰ ਤੁਰਦੇ ਇਹ ਵੱਡੇ ਚੁਰਾਹੇ ਤੱਕ ਪੁੱਜ ਕੇ ਫਿਰ ਰੁਕ ਗਏ। ਰੁਕਿਆ ਖੜ੍ਹਾ ਮੱਖਣ ਜਿਵੇਂ ਚੁਰਾਹੇ ਦੀ ਜੂਹ 'ਚੋਂ, ਇਸ ਦੀ ਭੁੱਬਲ-ਮਿੱਟੀ 'ਚੋਂ ਦੁਰਗੇ ਦੇ ਪੈਰਾਂ ਤੇ ਆਪਣੇ ਪੈਰਾਂ ਦੇ ਨਿਸ਼ਾਨ ਲੱਭ ਰਿਹਾ ਹੋਵੇ। ਕੌਡ-ਕਬੱਡੀ, ਖਿੱਦੋ-ਖੂੰਟੀ ਖੇਡਣ ਲਈ ਬਣਦੇ ਰਹੇ ਹੰਦਿਆਂ ਦੀ ਭਾਲ ਕਰ ਰਿਹਾ ਹੋਵੇ। ਪਰ, ਵੱਡੇ ਚੁਰਾਹੇ 'ਚ ਹੁਣ ਨਾ ਮਿੱਟੀ ਸੀ, ਨਾ ਘੱਟਾ। ਇਹ ਥਾਂ ਵੀ ਹੁਣ ਪੱਕੀ ਹੋ ਗਈ ਸੀ, ਬੰਦ-ਚਿਣਵੀਆਂ ਇੱਟਾਂ ਚਿਣ ਹੋ ਕੇ। ਪਿੰਡ ਦੀਆਂ ਸਾਰੀਆਂ ਗਲੀਆਂ ਵਾਂਗ।

ਖੜ੍ਹੇ-ਖੜੋਤੇ ਦੀ ਉਸਦੀ ਨਿਗਾਹ ਚੁਰਾਹੇ ਦੇ ਇਕ ਪਾਸੇ ਲੱਗੀ ਕੂੜੇ ਦੀ ਢੇਰੀ ਵੱਲ ਨੂੰ ਘੁੰਮ ਗਈ। ਆਪਣੇ ਆਪ ਅੰਦਰ ਖੁੱਭਾ ਉਹ ਇਸ ਢੇਰੀ ਦੇ ਲਾਗੇ ਜਾ ਰੁਕਿਆ। ਇਸ ਦੇ ਕੱਖ-ਪੱਤ ਵਿਚ ਕਈ ਤਰ੍ਹਾਂ ਦਾ ਕੂੜ-ਕਬਾੜ ਪਿਆ ਸੀ। ਗੰਦੀਆਂ-ਮੰਦੀਆਂ ਲੀਰਾਂ-ਟਾਕੀਆਂ, ਮੋਮੀ-ਲਫ਼ਾਫ਼ੇ, ਫਟੀਆਂ ਰਬੜੀ-ਗੇਂਦਾਂ, ਟੁੱਟੇ ਪਲਾਸਟਕੀ ਖਿਡਾਉਣੇ। ਚਾਣਚੱਕ ਉਸਦੀ ਨਿਗਾਹ ਥੋੜ੍ਹਾ ਕੁ ਹੇਠਾਂ ਕਰਕੇ ਦੱਬੀ ਹੋਈ ਇਕ ਪੋਟਲੀ ਜਿਹੀ 'ਤੇ ਪੈ ਗਈ। ਉੱਪਰਲਾ ਕੁਆੜ ਪੈਰ ਨਾਲ ਪਰ੍ਹਾਂ ਕਰਕੇ ਉਸਨੇ ਇਹ ਪੋਟਲੀ ਕੂੜੇ ਹੇਠੋਂ ਖਿੱਚ ਲਈ। ਇਹ ਖਿੱਦੋ ਸੀ—ਬਿਲਕੁਲ ਉਵੇਂ ਦੀ, ਜਿਸ ਨਾਲ ਦੁਰਗਾ ਤੇ ਉਹ ਖੇਡਿਆ ਕਰਦੇ ਸਨ। ਕੂੜੇ ਦਰਜ਼ੀ ਘਰੋਂ ਲਿਆਂਦੀਆਂ ਲੀਰਾਂ-ਟਾਕੀਆਂ ਘੁੱਟ-ਲਪੇਟ ਕੇ ਬਣਾਈ ਖਿੱਦੋ, ਜਿਸ ਉਤੇ ਮੱਖਣ ਦੀ ਮਾਂ ਧੰਨਤੀ ਨੇ ਸੂਤੀ ਧਾਗੇ ਨਾਲ ਮੋਟੀਆਂ ਪਿੜੀਆਂ ਪਈਆਂ ਹੁੰਦੀਆਂ ਸਨ ਤੇ ਦੁਰਗੇ ਦੀ ਮਾਂ ਬਿਮਲਾ ਦੇਵੀ ਨੇ ਰੇਸ਼ਮੀ ਧਾਗੇ ਨਾਲ ਸੰਘਣਾ ਬਾਰੀਕ ਦੋਹਰਾ-ਤਿਹਰਾ ਘੁੱਟਵਾਂ ਵਾਰ ਦਿੱਤਾ ਹੁੰਦਾ ਸੀ।

ਕੂੜੇ ਦੀ ਢੇਰੀ 'ਚੋਂ ਲੱਭੀ ਖਿੱਦੋ ਬਿਲਕੁਲ ਉਵੇਂ ਦੀ ਸੀ, ਪਰ ਇਸ ਉਤੇ ਪਈਆਂ ਇਕਹਿਰੀਆਂ ਪਿੜੀਆਂ, ਅੱਧ-ਪਚੱਧ ਟੁੱਟੀਆਂ ਪਈਆਂ ਸਨ। ਇਸ ਅੰਦਰ ਘੁੱਟ ਹੋਈਆਂ ਲੀਰਾਂ ਬਾਹਰ ਵੱਲ ਨੂੰ ਲਮਕ ਗਈਆਂ ਸਨ। ਤਾਂ ਵੀ ਮੱਖਣ ਨੂੰ ਜਿਵੇਂ ਬਹੁਤ ਵੱਡਾ ਖਜ਼ਾਨਾ ਲੱਭ ਪਿਆ ਹੋਵੇ। ਉਸ ਦਾ ਗੁੰਮਣ-ਗੁਆਚਣ ਲੱਗਾ ਅਤੀਤ ਵਾਪਸ ਪਰਤ ਆਇਆ ਹੋਵੇ। ਇਸ ਨੂੰ ਝਾੜਦਾ-ਪੂੰਝਦਾ ਉਹ ਉਨ੍ਹੀਂ ਪੈਰੀਂ ਫਿਰ ਦੁਰਗੇ

ਦੀ ਹੱਟੀ ਵੱਲ ਨੂੰ ਦੌੜ ਪਿਆ, ਦੁਰਗੇ ਨੂੰ ਉੱਚੀ-ਉੱਚੀ 'ਵਾਜ਼ਾ ਮਾਰਦਾ—"ਉਏ ਦੁਰਗਿਆ, ਦੁਰਗੇ ਉਏ...ਆਹ ਦੇਖ, ਆਹ ਦੇਖ ਕੀ ਲੱਭਾ...।"

ਹੁਣ ਨਾ ਉਸਨੂੰ ਰਾਤੀਂ ਹੌਂਡ ਫ਼ੂਨ 'ਤੇ ਸੁਣੀਆਂ ਆਵਾਜ਼ਾਂ ਚੇਤੇ ਸਨ, ਨਾ ਥੋੜ੍ਹਾ ਕੁ ਚਿਰ ਪਹਿਲਾਂ ਹੋਈ ਆਪਣੀ ਹੇਠੀ। ਉੱਧੜੀ ਖਿੰਦੋ ਨਾਲ ਪਰਚਿਆ, ਉਹ ਮੁੜ ਹੱਟੀ ਦੇ ਬੰਦ ਹੋਏ ਭਿੱਤਾਂ ਅੱਗੇ ਜਾ ਖੜ੍ਹਾ ਹੋਇਆ। ਇਸ ਵਾਰ ਹੱਟੀ ਅੰਦਰੋਂ ਉਸ ਨੂੰ ਕੋਈ ਵੀ ਆਵਾਜ਼ ਬਾਹਰ ਆਉਂਦੀ ਸੁਣਾਈ ਨਾ ਦਿੱਤੀ। ਇਸ ਵਾਰ...ਇਸ ਵਾਰ ਉਸਦੀ ਆਵਾਜ਼ ਅੰਦਰ ਤੱਕ ਪੁੱਜਣ ਲਈ ਉੱਚੀ ਉੱਚੀ ਗੂੰਜ ਰਹੀ ਸੀ—"ਉਏ ਦੁਰਗਿਆ...ਉਏ ਦੁਰਗੇ ਉਏ...ਆਹ ਦੇਖ ਕੀਈ ਆ...ਬਾਅਰ ਆ ਖੇਲ੍ਹੀਏ। ਹਾਅ ਬਾਅਰ ਲੈ ਆ ਅਪਣੇ ਹਿੱਸੇ ਦਾ ਤ੍ਰਿਸ਼ੂਲ...ਲਿਆ ਖੂੰਟੀ ਬਣਾ ਲਈਏ ਇਦ੍ਹੀ...ਮੈਂ ਦਿੰਨਾਂ ਮੀਟੀ, ਮੈਂ ਸੁੱਟਦਾਂ ਖਿੰਦੋ...ਤੂੰ...ਤੂੰ...।"

ਪਰ ਕਈ ਸਾਰੀਆਂ ਆਵਾਜ਼ਾਂ ਮਾਰਨ 'ਤੇ ਵੀ ਉਸ ਨੂੰ ਹੱਟੀ ਅੰਦਰੋਂ ਕੋਈ ਹੁੰਗਾਰਾ ਨਾ ਮਿਲਿਆ। ਪਰਤਵੀਂ ਆਵਾਜ਼ ਤਾਂ ਕੀ ਬੰਦ ਹੋਏ ਭਿੱਤਾਂ ਪਿੱਛੇ ਕੋਈ ਹਿੱਲ-ਜੁਲ ਤਕ ਨਾ ਹੋਈ। ਦਰਵਾਜ਼ੇ ਦੇ ਦੋਨਾਂ ਪੱਲਿਆਂ 'ਚੋਂ ਇਕ ਵੀ ਖੁੱਲ੍ਹਿਆ ਨਾ।

ਹੋਣ-ਹਾਕੇ ਹੋਏ ਦੀ ਉਸਦੀ ਭਟਕਦੀ ਨਿਗਾਹ ਦਰਵਾਜ਼ੇ ਦੇ ਉੱਪਰਲੇ ਸਰਦਲ ਵੱਲ ਨੂੰ ਘੁੰਮ ਗਈ। ਹੱਟੀ ਅੰਦਰੋਂ ਨਹੀਂ, ਬਾਹਰੋਂ ਬੰਦ ਸੀ। ਕੁੰਡਾ ਚੜ੍ਹਿਆ ਹੋਇਆ ਸੀ ਉੱਪਰਲੇ ਸੇਰੂ ਨੂੰ।

ਦੁਰਗਾ, ਦੀਨ ਦਿਆਲ ਦੋਨੋਂ ਅੰਦਰੋਂ ਉੱਠ ਕੇ ਬਾਹਰ ਚਲੇ ਗਏ ਸਨ, ਕਿਧਰੇ।



ਰੋਂਦਾ-ਕੁਸਕਦਾ, ਓਸੇ ਥਾਂ ਖੜ੍ਹਾ ਉਹ ਉੱਖੜੀ ਖਿੰਦੋ 'ਚੋਂ ਲਮਕਦੀਆਂ ਲੀਰਾਂ ਨੂੰ ਸਾਬਤ ਪਿੜੀਆਂ ਅੰਦਰ ਨੱਪਣ ਦੇ ਯਤਨ ਕਰਦਾ ਰਿਹਾ। ਇਹ, ਇਕ ਪਾਸਿਉਂ ਨੱਪ ਹੁੰਦੀਆਂ ਦੂਜੇ ਪਾਸਿਉਂ ਬਾਹਰ ਆ ਜਾਂਦੀਆਂ। ਦੂਜੇ ਪਾਸਿਉਂ ਨੱਪ ਹੁੰਦੀਆਂ ਪਹਿਲੇ ਪਾਸਿਉਂ ਫਿਰ ਬਾਹਰ ਆ ਜਾਂਦੀਆਂ। ਹਾਰ ਕੇ ਉਸਨੇ ਦੋਨਾਂ ਹੱਥਾਂ ਦੀਆਂ ਉਂਗਲੀਆਂ ਦੀ ਕਿੰਗੜੀ ਪਾ ਕੇ ਉੱਖੜੀ-ਖਿੰਡੀ ਖਿੰਦੋ ਦੋਨਾਂ ਤਲੀਆਂ ਵਿਚਕਾਰ ਘੁੱਟ ਲਈ। ਆਪਣੀ ਵੱਲੋਂ ਉਸਨੇ ਜਿਵੇਂ ਸਾਰੀ ਖਿੰਦੋ ਉੱਤੇ ਤਲੀਆਂ 'ਤੇ ਪਏ ਰੱਟਣਾਂ ਦੀਆਂ ਪਿੜੀਆਂ ਚਾੜ੍ਹ ਦਿੱਤੀਆਂ ਹੋਣ, ਖਿੱਲਰੀਆਂ-ਖਿੰਡੀਆਂ ਲੀਰਾਂ ਇਕ ਥਾਂ ਜੋੜ ਲਈਆਂ ਹੋਣ।

ਉਸ ਦਾ ਬਾਪ ਸਾਧੂ ਸਿੰਘ, ਉਸਨੂੰ ਲੱਭਦਾ ਲੱਭਦਾ ਉਸਦੀ ਪਿੱਠ ਪਿੱਛੇ ਆ ਖੜ੍ਹਿਆ। ਉਹ ਆਖ ਰਿਹਾ ਸੀ—"ਕਾਕਾ, ਪੁੱਤ ਮੱਖਣ ਸਿਆਂ...ਚੱਲ ਘਰ, ਪਰ੍ਹਾਉਣੇ ਆਏ ਆ, ਵਿਚੋਲਾ ਨਾਲ ਆ...ਚੱਲ ਮੇਰਾ ਪੁੱਤ...।"


ਲਾਲ ਸਿੰਘ

ਲਾਲ ਸਿੰਘ ਮਾਰਕਸਵਾਦੀ ਵਿਚਾਰਧਾਰਾ ਨਾਲ ਜੁੜਿਆ ਹੋਣ ਕਰਕੇ ਬੁਨਿਆਦੀ ਤੌਰ ਉੱਤੇ ਵਿਚਾਰਧਾਰਕ ਪ੍ਰਤੀਬੱਧਤਾ ਵਾਲਾ ਕਥਾਕਾਰ ਹੈ। ਉਸਦੀ ਕਹਾਣੀ ਦੀ ਬਣਤਰ ਨੂੰ ਸਮਝਣਾ ਉਨ੍ਹਾਂ ਸਥਿਤੀਆਂ ਨੂੰ ਵੀ ਸਮਝਣਾ ਹੈ ਜਿਨ੍ਹਾਂ ਕਾਰਨ ਇਹ ਪੈਦਾ ਹੁੰਦੀ ਹੈ। ਲਾਲ ਸਿੰਘ ਐਸਾ ਕਹਾਣੀਕਾਰ ਹੈ ਜਿਹੜਾ ਕਹਾਣੀ ਦੀ ਵਿਧਾ ਨੂੰ ਗਣਿਤ-ਸ਼ਾਸਤਰੀ ਵਾਂਗ ਸਮਝਣ ਦਾ ਨਿਵੇਕਲਾ ਸੁਹਜ-ਸ਼ਾਸਤਰ ਘੜਦਾ ਹੈ। ਉਸ ਨੇ ਕਹਾਣੀ ਲਿਖਣ ਲਈ ਅਤੇ ਇਸਦੇ ਸੁਹਜ ਤੇ ਪ੍ਰਭਾਵ ਨੂੰ ਤਿਖੇਰਾ ਕਰਨ ਲਈ ਸਮਾਸੀ ਸ਼ਬਦਾਂ ਦੀ ਭਰਪੂਰ ਵਰਤੋਂ ਕੀਤੀ ਹੈ।...ਲਾਲ ਸਿੰਘ ਨੇ ਆਪਣੀ ਕਹਾਣੀ ਵਿੱਚ ਜਾਤ ਅਧਾਰਤ ਦਲਿਤ ਵਰਗ ਦੀ ਦੁਖਾਂਤਕ ਸਥਿਤੀ ਨੂੰ ਤਥਾ-ਕਥਿਤ ਜਾਤ-ਅਧਾਰਤ ਦਲਿਤ ਕਥਾ ਚਿੰਤਕ ਤੇ ਸਿਰਜਕ ਵਾਂਗ ਨਹੀਂ ਸਗੋਂ ਜਾਤੀ ਤੇ ਜਮਾਤੀ ਸਮਾਜ ਦੇ ਰਿਸ਼ਤੇ ਨੂੰ ਸਮਝਣ ਵਾਲੇ ਮਾਰਕਸੀ ਕਲਾ-ਸਿਰਜਕ ਵਾਂਗ ਪੇਸ਼ ਕੀਤਾ ਹੈ। ਉਹ ਜਿੱਥੇ ਪੰਜਾਬੀ ਦੇ ਲੋਕਯਾਨਕ ਤੇ ਸੱਭਿਆਚਾਰਕ ਕਹਾਣੀਕਾਰ ਵਜੋਂ ਪ੍ਰਮਾਣਿਤ ਹੁੰਦਾ ਹੈ ਉਥੇ ਉਹ ਸੁਭਾਵਕ ਹੀ ਜਨ-ਸਾਧਾਰਨ ਦੇ ਕਹਾਣੀਕਾਰ ਵਜੋਂ ਵੀ ਉੱਭਰਦਾ ਹੈ। ਉਸਨੇ ਪੰਜਾਬ ਦੇ ਸੱਭਿਆਚਾਰਕ ਵਰਤਾਰੇ ਵਿਚੋਂ ਆਮ ਲੋਕਾਂ ਦੇ ਆਰਥਿਕ, ਰਾਜਨੀਤਕ, ਸਮਾਜਿਕ, ਵਿਦਿਅਕ, ਸਾਹਿਤਕ, ਮਨੋਵਿਗਿਆਨਕ ਇਤਿਆਦਿ ਸਮੱਸਿਆ-ਗ੍ਰਸਤ ਪਹਿਲੂਆਂ ਨੂੰ ਦਰਸਾਉਣ ਲਈ ਇਨ੍ਹਾਂ ਨਾਲ ਸੰਬੰਧਤ ਢਾਂਚਿਆਂ ਉੱਤੇ ਵਿਅੰਗਾਤਮਕ ਸੱਟ ਮਾਰੀ ਹੈ....।




UNISTAR BOOKS PVT. LTD.
INDIA
Chandigarh : 26-27 Top Floor, Sector 34A
Ph.: +91-172-5077427, 5077428, 5089761
Ludhiana : Punjabi Bhawan : +9198154 71219







Rs. 150/-